ਅੱਸੂ (ਨਾਨਕਸ਼ਾਹੀ ਸੰਮਤ ੫੫੩)
ਸਤੰਬਰ 2021

2/- ਰੁਪਏ
RNI No. 88/57, Vol. 65, Issue 9, September 2021

ਮਾਸਿਕ

# ਗੁਰਦੁਆਰਾ ਗਜ਼ਟ



ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਮੌਕੇ ਸਜੇ ਨਗਰ ਕੀਰਤਨ ਦਾ ਅਲੌਕਿਕ ਦ੍ਰਿਸ਼




ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦਿਹਾੜੇ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਜਾਏ ਗਏ ਜਲੌਅ ਦਾ ਮਨਮੋਹਕ ਦ੍ਰਿਸ਼। (7 ਸਤੰਬਰ)

 ੴ ਵਾਹਿਗੁਰੂ ਜੀ ਕੀ ਫ਼ਤਹ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਅੱਸੂ | : | ਨਾਨਕਸ਼ਾਹੀ ਸੰਮਤ ੫੫੩ |
| ਅੰਕ 9 | : | ਜਿਲਦ 65 |
| ਸਤੰਬਰ | : | 2021 |

| | | |
|---|---|---|
| ਸੰਪਾਦਕ | : | ਮਨਜੀਤ ਸਿੰਘ |
| ਐਸੋਸੀਏਟ ਸੰਪਾਦਕ | : | ਡਾ. ਰਾਜਵਿੰਦਰ ਸਿੰਘ ਜੋਗਾ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

Website : www.sgpcamritsar.org
E-mail : gurdwaragazette@gmail.com
info@sgpcamritsar.org
Phone : 0183-255 3956-60, Ext. 254




## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

---

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***

# ਤਤਕਰਾ



---

## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਅੱਸੂ

* ਕਿਵਾੜ ਖੁੱਲ੍ਹਣ ਦਾ ਸਮਾਂ — ੨-੪੫ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੨-੪੫ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੩-੪੫ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੪-੪੫ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੧੫ ਵਜੇ ਸਵੇਰੇ
* ਪਹਿਲੀ ਅਰਦਾਸ — ੫-੪੫ ਵਜੇ ਸਵੇਰੇ
* ਸ੍ਰੀ ਆਸਾ ਜੀ ਦੀ ਵਾਰ ਦੀ ਸਮਾਪਤੀ — ੬-੪੫ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੬-੪੫ ਤੋਂ ੭-੦੦ ਵਜੇ ਤੱਕ ਸਵੇਰੇ
* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੪੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੧੦-੦੦ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੧੫ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਮੁੱਖ ਸਕੱਤਰ,**
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਸਤੰਬਰ ਤੋਂ 15 ਅਕਤੂਬਰ ਤਕ ਦੇ ਇਤਿਹਾਸਕ ਦਿਹਾੜੇ

੧੬ ਸਤੰਬਰ (ੳ) ਸ. ਅਜੀਤ ਸਿੰਘ, ਸ. ਲਹਿਣਾ ਸਿੰਘ ਸੰਧਾਵਾਲੀਆ ਦਾ ਕਤਲ ਕੀਤਾ ਗਿਆ। (੧੬-੯-੧੮੪੩)

(ਅ) ਬਿਲਾਸਪੁਰ ਦਾ ਰਾਜਾ ਭੀਮ ਚੰਦ ਚਲਾਣਾ ਕਰ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਦੀ ਅੰਤਮ ਰਸਮ ਸਮੇਂ ਬਿਲਾਸਪੁਰ ਗਏ। (੧੬-੯-੧੬੯੨)

(ੲ) ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀਆਂ ਵੱਲੋਂ ਚੰਦੋ ਕਲਾਂ (ਹਰਿਆਣਾ) ਵਿਖੇ ਪੁਲਿਸ ਵੱਲੋਂ ਕੀਤੀ ਵਧੀਕੀ ਦੇ ਵਿਰੁੱਧ ਰੋਸ ਮਾਰਚ ਕਰਨ 'ਤੇ ਪੁਲਿਸ ਨੇ ਕਾਲਜ ਦੇ ਅੰਦਰ ਦਾਖ਼ਲ ਹੋ ਕੇ ਵਿਦਿਆਰਥੀਆਂ 'ਤੇ ਹਮਲਾ ਕੀਤਾ ਜਿਸ ਕਾਰਨ ਕਈ ਫੱਟੜ ਹੋ ਗਏ ਤੇ ਕੁਝ ਪੁਲਿਸ ਨੇ ਗ੍ਰਿਫ਼ਤਾਰ ਕਰ ਲਏ। (੧੬-੯-੧੯੮੧)

੧੮ ਸਤੰਬਰ (ੳ) ਪਾਉਂਟਾ ਸਾਹਿਬ ਤੋਂ ੭-੮ ਮੀਲ ਦੀ ਦੂਰੀ 'ਤੇ ਭੰਗਾਣੀ ਦੇ ਸਥਾਨ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਹਾੜੀ ਰਾਜੇ ਫਤਹਿ ਸ਼ਾਹ ਨਾਲ ਪਹਿਲੀ ਜੰਗ ਹੋਈ। ਇਸ ਯੁੱਧ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਪੁੱਤਰੀ ਬੀਬੀ ਵੀਰੋ ਜੀ ਦੇ ਸਪੁੱਤਰ ਭਾਈ ਸੰਗੋਸ਼ਾਹ ਜੀ ਤੇ ਭਾਈ ਜੀਤ ਮੱਲ, ਭਾਈ ਮਨੀ ਸਿੰਘ ਜੀ ਦੇ ਭਰਾ ਭਾਈ ਹਰੀ ਦਾਸ, ਭਾਈ ਖੇਮਾ ਚੰਦਨੀਆ ਦੇ ਸਪੁੱਤਰ ਭਾਈ ਊਦਾ ਆਦਿ ਨੇ ਬੜੀ ਬੀਰਤਾ ਨਾਲ ਲੜਾਈ ਲੜੀ ਤੇ ਸ਼ਹੀਦੀ ਪ੍ਰਾਪਤ ਕੀਤੀ। (੧੮-੯-੧੬੮੮)

(ਅ) ਸਿੱਖ ਰਾਜ ਦੇ ਆਖਰੀ ਰਾਜੇ ਸ. ਦਲੀਪ ਸਿੰਘ ਨੂੰ ਰਾਜ ਤਿਲਕ ਮਿਲਿਆ। (੧੮-੯-੧੮੪੩)

੨੦ ਸਤੰਬਰ (ੳ) ਮਾਸਟਰ ਤਾਰਾ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ। (੨੦-੯-੧੯੫੫)

(ਅ) ਸ਼੍ਰੋਮਣੀ ਅਕਾਲੀ ਦਲ ਦੇ ਲੀਡਰਾਂ ਦੀ ਗ੍ਰਹਿ ਮੰਤਰੀ ਲਾਲ ਬਹਾਦਰ ਸ਼ਾਸਤਰੀ ਨਾਲ ਪੰਜਾਬੀ ਸੂਬੇ ਸਬੰਧੀ ਅਹਿਮ ਗੱਲਬਾਤ ਹੋਈ। (੨੦-੯-੧੯੬੧)

(ੲ) ਗੁਰਦੁਆਰਾ ਸਾਹਿਬਾਨ ਵਿਖੇ ਪੁਲਿਸ ਦਾਖ਼ਲੇ ਦੇ ਰੋਸ ਵਜੋਂ ਅਕਾਲੀ ਪਾਰਟੀ ਦੇ ਵਿਧਾਇਕਾਂ ਨੇ ਪੰਜਾਬ ਅਸੈਂਬਲੀ 'ਚੋਂ ਵਾਕ ਆਊਟ ਕੀਤਾ। (੨੦-੯-੧੯੬੧)

੨੧ ਸਤੰਬਰ ਇਕ ਮਾਸੂਮ ਸਿੱਖ ਬੱਚੇ ਕਾਕਾ ਇੰਦਰਜੀਤ ਸਿੰਘ ਨੂੰ 'ਪੰਜਾਬੀ ਸੂਬੇ' ਦੇ ਨਾਅਰੇ ਲਗਾਉਣ 'ਤੇ ਕਰਨਾਲ ਵਿਚ ਪੁਲਿਸ ਨੇ ਜਾਨੋਂ ਮਾਰ ਦਿੱਤਾ ਤੇ ਉਸ ਦੀ ਲਾਸ਼ ਇਕ ਖੂਹ ਵਿਚ ਸੁੱਟ ਦਿੱਤੀ। (੨੧-੯-੧੯੬੦)

੨੩ ਸਤੰਬਰ ਪੰਜਾਬ ਸਬੰਧੀ ਅਤੇ ਹੋਰ ਮਸਲੇ ਵਿਚਾਰਨ ਲਈ ਭਾਰਤ ਸਰਕਾਰ ਨੇ ਇੰਦਰਾ ਗਾਂਧੀ, ਮਹਾਂਬੀਰ ਤਿਆਗੀ ਅਤੇ ਵਾਈ. ਬੀ. ਚਵਾਨ 'ਤੇ ਅਧਾਰਤ ਇਕ ਤਿੰਨ ਮੈਂਬਰੀ ਕੈਬਨਿਟ ਕਮੇਟੀ ਕਾਇਮ ਕੀਤੀ। (੨੩-੯-੧੯੬੫)

੨੪ ਸਤੰਬਰ ਸਿੰਘ ਸਭਾ ਲਹਿਰ ਦੇ ਮੋਢੀ, ਮਹਾਨ ਸਿੱਖ ਮਿਸ਼ਨਰੀ ਤੇ ਪ੍ਰਸਿੱਧ ਵਿਦਵਾਨ ਪ੍ਰੋਫੈਸਰ ਗੁਰਮੁਖ ਸਿੰਘ ਚਲਾਣਾ ਕਰ ਗਏ। (੨੪-੯-੧੮੯੬)

੨੫ ਸਤੰਬਰ (ੳ) ਭਾਰਤ ਸਰਕਾਰ ਨੇ ਕਿਰਪਾਨ ਪਹਿਨਣ 'ਤੇ ਲਾਈ ਪਾਬੰਦੀ ਵਾਪਸ ਲਈ। (੨੫-੯-੧੯੩੫)

(ਅ) ਚੰਡੀਗੜ੍ਹ ਵਿਖੇ ਇਕ ਸਰਬ ਪਾਰਟੀ ਕਾਨਫਰੰਸ ਹੋਈ ਜਿਸ ਵਿਚ ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਮੰਗ ਕੀਤੀ। (੨੫-੯-੧੯੬੯)

੨੮ ਸਤੰਬਰ ਸ਼੍ਰੋਮਣੀ ਅਕਾਲੀ ਦਲ ਨੇ, ਮਹਾਤਮਾ ਗਾਂਧੀ ਵੱਲੋਂ 'ਸਿੱਖ ਕਿਰਪਾਨ' ਸਬੰਧੀ ਆਖੇ ਲਫਜ਼ਾਂ ਦੀ ਨਿੰਦਾ ਕੀਤੀ। (੨੮-੯-੧੯੪੦)

੨੯ ਸਤੰਬਰ (ੳ) ਬਜਬਜ ਘਾਟ (ਕਲਕੱਤਾ) ਵਿਖੇ ਪੁਲਿਸ/ਫ਼ੌਜ ਦੀ ਫਾਇਰਿੰਗ ਨਾਲ ਕਾਮਾਗਾਟਾਮਾਰੂ ਜਹਾਜ਼ ਦੇ ਕਈ ਸਿੱਖ ਯਾਤਰੂ ਮਾਰੇ ਗਏ। (੨੯-੯-੧੯੧੪)

(ਅ) ਸਾਕਾ ਨੀਲਾ ਤਾਰਾ ਤੋਂ ਬਾਅਦ ਭਾਰਤੀ ਫ਼ੌਜ ਸ੍ਰੀ ਦਰਬਾਰ ਸਾਹਿਬ ਸਮੂਹ 'ਚੋਂ ਬਾਹਰ ਨਿਕਲੀ। (੨੯-੯-੧੯੮੪)

੩੦ ਸਤੰਬਰ ਭਾਰਤ ਸਰਕਾਰ ਨੇ ਭਾਰਤ ਦੀਆਂ ਅੰਦਰੂਨੀ ਹਵਾਈ ਉਡਾਨਾਂ ਵਿਚ ਵੀ 'ਕਿਰਪਾਨ' 'ਤੇ ਪਾਬੰਦੀ ਲਗਾ ਦਿੱਤੀ। (੩੦-੯-੧੯੮੧)

੧ ਅਕਤੂਬਰ ਪੰਜਾਬੀ ਸੂਬੇ ਦੇ ਮਸਲੇ 'ਤੇ ਇਕ ਹਾਈ ਪਾਵਰ ਕਮਿਸ਼ਨ ਬਣਾਉਣ 'ਤੇ ਮਾਸਟਰ ਤਾਰਾ ਸਿੰਘ ਨੇ ਆਪਣੀ ਭੁੱਖ ਹੜਤਾਲ ਤੋੜ ਦਿੱਤੀ। (੧-੧੦-੧੯੬੧)

੨ ਅਕਤੂਬਰ ਸੰਤ ਚੰਨਣ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ। (੨-੧੦-੧੯੬੨)

੩ ਅਕਤੂਬਰ ਸਿੱਖਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਰਾਹੋਂ 'ਤੇ ਕਬਜ਼ਾ ਕੀਤਾ। (੩-੧੦-੧੭੧੦)

੫ ਅਕਤੂਬਰ (ੳ) ਬਾਬਾ ਬੰਦਾ ਸਿੰਘ ਬਹਾਦਰ ਨੰਦੇੜ ਤੋਂ ਪੰਜਾਬ ਵੱਲ ਰਵਾਨਾ ਹੋਏ। (੫-੧੦-੧੭੦੮)

(ਅ) ਸਿੱਖਾਂ ਨੇ ਬਾਬੇ ਦੀ ਬੇਰ, ਸਿਆਲਕੋਟ (ਪਾਕਿਸਤਾਨ) ਦਾ ਪ੍ਰਬੰਧ ਮਹੰਤ ਪਾਸੋਂ ਆਪਣੇ ਅਧੀਨ ਲਿਆ। (੫-੧੦-੧੯੨੦)

(ੲ) ਸ. ਪ੍ਰੀਤਮ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ। (੫-੧੦-੧੯੫੨)

੭ ਅਕਤੂਬਰ (ੳ) ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਧਰਮ ਪਤਨੀ ਮਾਤਾ ਸੁਲੱਖਣੀ ਜੀ ਅਕਾਲ ਚਲਾਣਾ ਕਰ ਗਏ। (੭-੧੦-੧੫੩੯)

(ਅ) ਗੁਰੂ-ਘਰ ਦੇ ਸ਼ਰਧਾਲੂ ਭਾਈ ਮੱਖਣ ਸ਼ਾਹ ਲੁਬਾਣਾ ਨੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬਾਬਾ ਬਕਾਲਾ ਵਿਖੇ ਦਰਸ਼ਨ ਕੀਤੇ ਤੇ ਕੋਠੇ 'ਤੇ ਚੜ੍ਹਕੇ ਪੱਲਾ ਫੇਰਦਿਆਂ ਉੱਚੀ ਪੁਕਾਰ ਕੇ ਕਿਹਾ: "ਗੁਰੂ ਲਾਧੋ ਰੇ, ਗੁਰੂ ਲਾਧੋ ਰੇ"। (੭-੧੦-੧੬੬੪)

੮ ਅਕਤੂਬਰ ਪਿੰਡ ਪੂਹਲਾ ਜ਼ਿਲ੍ਹਾ ਲਾਹੌਰ (ਹੁਣ ਤਰਨ ਤਾਰਨ) ਦੇ ਵਾਸੀ ਭਾਈ ਤਾਰੂ ਸਿੰਘ ਨੂੰ ਸਿੰਘਾਂ ਦੀ ਸੇਵਾ ਕਰਨ ਦੇ ਦੋਸ਼ ਵਿਚ ਗ੍ਰਿਫਤਾਰ ਕੀਤਾ ਗਿਆ ਅਤੇ ਇਸਲਾਮ ਕਬੂਲ ਨਾ ਕਰਨ 'ਤੇ ਕੇਸਾਂ ਸਮੇਤ ਖੋਪਰੀ ਉਤਾਰ ਕੇ ਲਾਹੌਰ ਦੇ ਲੰਡੇ ਬਜ਼ਾਰ ਵਿਚ ਸ਼ਹੀਦ ਕਰ ਦਿੱਤਾ ਗਿਆ। (੮-੧੦-੧੭੪੫)

੯ ਅਕਤੂਬਰ ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਤੋਂ ਬਾਅਦ ਡੋਗਰਿਆਂ ਦੀ ਕਮੀਨੀ ਚਾਲ ਨਾਲ ਮਹਾਰਾਜਾ ਖੜਕ ਸਿੰਘ ਦੇ ਨਜ਼ਦੀਕੀ ਸਾਥੀ ਚੇਤ ਸਿੰਘ ਨੂੰ ਧਿਆਨ ਸਿੰਘ ਡੋਗਰੇ ਨੇ ਮਹਾਰਾਜਾ ਖੜਕ ਸਿੰਘ ਦੇ ਸਾਹਮਣੇ ਕਤਲ ਕੀਤਾ। (੯-੧੦-੧੮੩੯)

੧੨ ਅਕਤੂਬਰ ਜਥੇਦਾਰ ਤੇਜਾ ਸਿੰਘ 'ਭੁੱਚਰ' ਦੀ ਜਥੇਦਾਰੀ ਹੇਠ ੨੫ ਸਿੰਘਾਂ ਦੇ ਜਥੇ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਪਹਿਲੀ ਸੇਵਾ ਸੰਭਾਲੀ। (੧੨-੧੦-੧੯੨੦) ■

**ਗੁਰਬਾਣੀ ਵਿਚਾਰ:**

# ਅਸੁਨਿ ਪ੍ਰੇਮ ਉਮਾਹੜਾ...

ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥
ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥
ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥
ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥
ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥
ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥
ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥
ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥
ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥ (ਪੰਨਾ ੧੩੪)

ਹੇ ਮਾਂ! (ਭਾਦਰੋਂ ਦੇ ਘੁੰਮੇ ਤੇ ਤ੍ਰਾਟਕੇ ਲੰਘਣ ਪਿੱਛੋਂ) ਅੱਸੂ (ਦੀ ਮਿੱਠੀ ਮਿੱਠੀ ਰੁੱਤ) ਵਿਚ (ਮੇਰੇ ਅੰਦਰ ਪ੍ਰਭੂ-ਪਤੀ ਦੇ) ਪਿਆਰ ਦਾ ਉਛਾਲਾ ਆ ਰਿਹਾ ਹੈ (ਮਨ ਤੜਫਦਾ ਹੈ ਕਿ) ਕਿਸੇ ਨਾ ਕਿਸੇ ਤਰ੍ਹਾਂ ਚੱਲ ਕੇ ਪ੍ਰਭੂ-ਪਤੀ ਨੂੰ ਮਿਲਾਂ। ਮੇਰੇ ਮਨ ਵਿਚ ਮੇਰੇ ਤਨ ਵਿਚ ਪ੍ਰਭੂ ਦੇ ਦਰਸ਼ਨ ਦੀ ਬੜੀ ਪਿਆਸ ਲੱਗੀ ਹੋਈ ਹੈ (ਚਿੱਤ ਲੋਚਦਾ ਹੈ ਕਿ) ਕੋਈ (ਉਸ ਪਤੀ ਨੂੰ) ਲਿਆ ਕੇ ਮੇਲ ਕਰਾ ਦੇਵੇ। (ਇਹ ਸੁਣ ਕੇ ਕਿ) ਸੰਤ ਜਨ ਪ੍ਰੇਮ ਵਧਾਣ ਵਿਚ ਸਹੈਤਾ ਕਰਿਆ ਕਰਦੇ ਹਨ, ਮੈਂ ਉਹਨਾਂ ਦੀ ਚਰਨੀਂ ਲੱਗੀ ਹਾਂ। (ਹੇ ਮਾਂ!) ਪ੍ਰਭੂ ਤੋਂ ਬਿਨਾ ਸੁਖ ਆਨੰਦ ਨਹੀਂ ਮਿਲ ਸਕਦਾ (ਕਿਉਂਕਿ ਸੁਖ-ਆਨੰਦ ਦੀ) ਹੋਰ ਕੋਈ ਥਾਂ ਹੀ ਨਹੀਂ।

ਜਿਨ੍ਹਾਂ (ਵਡ-ਭਾਗੀਆਂ) ਨੇ ਪ੍ਰਭੂ-ਪਿਆਰ ਦਾ ਸੁਆਦ (ਇਕ ਵਾਰੀ) ਚੱਖ ਲਿਆ ਹੈ (ਉਹਨਾਂ ਨੂੰ ਮਾਇਆ ਦੇ ਸੁਆਦ ਭੁੱਲ ਜਾਂਦੇ ਹਨ, ਮਾਇਆ ਵੱਲੋਂ) ਉਹ ਰੱਜ ਜਾਂਦੇ ਹਨ, ਆਪਾ ਭਾਵ ਛੱਡ ਕੇ ਉਹ ਸਦਾ ਅਰਦਾਸਾਂ ਕਰਦੇ ਰਹਿੰਦੇ ਹਨ—ਹੇ ਪ੍ਰਭੂ! ਸਾਨੂੰ ਆਪਣੇ ਲੜ ਲਾਈ ਰੱਖ।

ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਖਸਮ ਨੇ ਆਪਣੇ ਨਾਲ ਮਿਲਾ ਲਿਆ ਹੈ, ਉਹ (ਉਸ ਮਿਲਾਪ ਵਿਚੋਂ) ਵਿੱਛੜ ਕੇ ਹੋਰ ਕਿਸੇ ਥਾਂ ਨਹੀਂ ਜਾਂਦੀ, (ਕਿਉਂਕਿ) ਹੇ ਨਾਨਕ (ਉਸ ਨੂੰ ਨਿਸਚਾ ਆ ਜਾਂਦਾ ਹੈ ਕਿ ਸਦੀਵੀ ਸੁਖ ਵਾਸਤੇ) ਪ੍ਰਭੂ ਦੀ ਸਰਨ ਤੋਂ ਬਿਨਾ ਹੋਰ ਕੋਈ ਥਾਂ ਨਹੀਂ ਹੈ ਉਹ ਸਦਾ ਪ੍ਰਭੂ ਦੀ ਸਰਨ ਪਈ ਰਹਿੰਦੀ ਹੈ।

ਅੱਸੂ (ਦੀ ਮਿੱਠੀ ਮਿੱਠੀ ਰੁੱਤ) ਵਿਚ ਉਹ ਜੀਵ-ਇਸਤ੍ਰੀਆਂ ਸੁਖ ਵਿਚ ਵੱਸਦੀਆਂ ਹਨ, ਜਿਨ੍ਹਾਂ ਉੱਤੇ ਪਰਮਾਤਮਾ ਦੀ ਕਿਰਪਾ ਹੁੰਦੀ ਹੈ।੮।



*ਸੰਪਾਦਕੀ...*

# 'ਘਰਿ ਘਰਿ ਅੰਦਰਿ ਧਰਮਸਾਲ' ਦੀ ਰੌਸ਼ਨੀ ਹੇਠ ਚਲਾਈ ਮੁਹਿੰਮ

ਅੱਜ ਦੇ ਸ਼ੋਸ਼ਲ ਮੀਡੀਆ ਯੁੱਗ ਵਿਚ ਮਨੁੱਖੀ ਮਾਨਸਿਕਤਾ ਨੂੰ ਦੇਖਣਾ ਤੇ ਪੜ੍ਹਨਾ ਸੌਖਾਲਾ ਹੋ ਗਿਆ ਹੈ। ਸ਼ੋਸ਼ਲ ਮੀਡੀਆ ਰਾਹੀਂ ਨੌਜੁਆਨ ਪੀੜੀ ਦੀਆਂ ਰੁਚੀਆਂ ਤੇ ਸੁਭਾਅ ਨੂੰ ਸਮਝਿਆ ਜਾ ਸਕਦਾ ਹੈ ਜਿਵੇਂ ਕਿ ਵਰਤਮਾਨ ਦੌਰ ਵਿਚ ਚੱਲ ਰਿਹਾ ਹੈ। ਮੀਡੀਆ ਰਾਹੀਂ ਸਹੀ ਤੇ ਗਲਤ ਦੋਵੇਂ ਤਰ੍ਹਾਂ ਦੀ ਜਾਣਕਾਰੀ ਪ੍ਰੋਸੀ ਜਾ ਰਹੀ ਹੈ। ਸਧਾਰਨ ਮਨੁੱਖ ਸਹੀ-ਗਲਤ ਦੀ ਪਛਾਣ ਕਰਨ ਵਿਚ ਅਸਮਰੱਥ ਜਾਪਦਾ ਹੈ। ਇਸ ਲਈ ਕਿਸੇ ਪ੍ਰਕਾਰ ਦੀ ਜਾਣਕਾਰੀ ਨੂੰ ਬਿਨਾਂ ਸੋਚੇ-ਸਮਝੇ ਸ਼ੋਸ਼ਲ ਮੀਡੀਆ ਉਪਰ ਅੱਗੇ ਤੋਂ ਅੱਗੇ ਸ਼ੇਅਰ ਕਰ ਦਿੱਤਾ ਜਾਂਦਾ ਹੈ। ਇਸੇ ਤਹਿਤ ਧਰਮ ਨੂੰ ਮੰਨਣ ਵਾਲਿਆਂ ਦੀ ਮਾਨਸਿਕਤਾ ਅੰਦਰ ਵੀ ਸਿੱਖ ਧਰਮ ਅਤੇ ਗੁਰਬਾਣੀ ਦੀ ਸਮਝ ਪ੍ਰਤੀ ਦੁਬਿਧਾ ਦੇਖਣ ਨੂੰ ਮਿਲਦੀ ਹੈ। ਗੁਰਬਾਣੀ, ਸਿੱਖ ਸਿਧਾਂਤਾਂ, ਗੁਰ ਇਤਿਹਾਸ, ਸਿੱਖ ਇਤਿਹਾਸ ਅਤੇ ਸਿੱਖ ਪ੍ਰੰਪਰਾਵਾਂ ਆਦਿ ਤੋਂ ਅਨਜਾਣ ਅਨੇਕਾਂ ਨੌਜੁਆਨ ਧਰਮ ਸਬੰਧੀ ਸ਼ੋਸ਼ਲ ਮੀਡੀਆ ਉਪਰ ਉਲਝਦੇ ਨਜ਼ਰ ਆਉਂਦੇ ਹਨ। ਜੋ ਕੌਮੀ ਇਕਜੁੱਟਤਾ ਦੇ ਪ੍ਰਸਾਰ ਲਈ ਰੁਕਾਵਟਾਂ ਪੈਦਾ ਕਰਦੇ ਹਨ। ਇਨ੍ਹਾਂ ਉਲਝਣਾਂ ਦਾ ਮੁੱਖ ਕਾਰਨ ਸਿੱਖਾਂ ਅੰਦਰ ਗੁਰਬਾਣੀ ਅਤੇ ਗੁਰ-ਇਤਿਹਾਸ ਪੜ੍ਹਨ ਵੱਲ ਰੁਚੀ ਦਾ ਘੱਟਣਾ ਜਾਪਦਾ ਹੈ।

ਧਰਮ ਤੇ ਇਤਿਹਾਸ ਦੀ ਜਾਣਕਾਰੀ ਤੋਂ ਬਿਨਾਂ ਮਨਘੜਤ ਵਿਚਾਰਾਂ ਨਾਲ ਸਿੱਖਾਂ ਅੰਦਰ ਪੈਦਾ ਹੁੰਦੀਆਂ ਉਲਝਣਾਂ ਤੇ ਵੱਖਰੇਵਿਆਂ ਨੂੰ ਰੋਕਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਮੌਕੇ 'ਘਰਿ ਘਰਿ ਅੰਦਰਿ ਧਰਮਸਾਲ' ਦੀ ਰੌਸ਼ਨੀ ਵਿਚ ਇੱਕ ਮੁਹਿੰਮ ਚਲਾਈ ਗਈ ਹੈ, ਜੋ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਬਹੁਤ ਹੀ ਲਾਹੇਵੰਦ ਸਾਬਤ ਹੋਵੇਗੀ। ਇਸ ਮੁਹਿੰਮ ਦੀ ਰੂਪ ਰੇਖਾ ਦੂਰ-ਅੰਦੇਸ਼ੀ ਸੋਚ ਅਤੇ ਮੌਜੂਦਾ ਹਾਲਾਤਾਂ ਨੂੰ ਮੱਦੇਨਜ਼ਰ ਰੱਖ ਕੇ ਤਿਆਰ ਕੀਤੀ ਗਈ ਹੈ। ਇਸ ਮੁਹਿੰਮ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇੱਕ ਸਮੇਂ 'ਤੇ ੧੦੦ ਪ੍ਰਚਾਰਕ ਜੱਥੇ ਵੱਖ-ਵੱਖ ਪਿੰਡਾਂ ਵਿਚ ਕਾਰਜਸ਼ੀਲ ਹੋਣਗੇ ਜੋ ਹਰ ਪਿੰਡ ਵਿਖੇ ੭ ਦਿਨਾਂ ਲਈ ਧਰਮ ਦਾ ਪ੍ਰਚਾਰ ਕਰਨਗੇ। ਉਪਰੰਤ ਇਹ ਪ੍ਰਚਾਰ ਵਹੀਰ ਅਗਲੇ ਪਿੰਡ ਲਈ ਰਵਾਨਾ ਹੋਵੇਗੀ। ਪੰਜਾਬ ਅੰਦਰ ਤਿੰਨ ਜੋਨਾਂ ਮਾਝਾ, ਮਾਲਵਾ ਤੇ ਦੁਆਬਾ ਦੀ ਦੇਖ-ਰੇਖ ਹੇਠ ਇਹ ਪ੍ਰਚਾਰ ਵਹੀਰਾਂ ਕਾਰਜਸ਼ੀਲ ਰਹਿਣਗੀਆਂ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਆਰੰਭੀ ਗਈ ਇਹ ਮੁਹਿੰਮ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕੀਤੀ ਗਈ ਹੈ। ਇਸ ਪ੍ਰਚਾਰ ਮੁਹਿੰਮ ਦੌਰਾਨ ਵੱਖ-ਵੱਖ ਪਿੰਡਾਂ ਦੇ ਗ੍ਰੰਥੀ ਸਿੰਘਾਂ ਤੇ ਪ੍ਰਚਾਰਕਾਂ ਨੂੰ ਇਸ ਮੁਹਿੰਮ ਨਾਲ ਜੋੜ ਕੇ ਸਮੁੱਚੀ ਇਲਾਕਾ ਨਿਵਾਸੀ ਸੰਗਤਾਂ ਦੇ ਸਹਿਯੋਗ ਨਾਲ ਧਰਮ ਦਾ ਪ੍ਰਚਾਰ ਕਰਨ ਲਈ ਘਰ-ਘਰ ਤੀਕ ਪਹੁੰਚ ਕੀਤੀ ਜਾਵੇਗੀ, ਇਹ ਫੈਸਲਾ ਬੜਾ ਸੁਹਿਰਦ ਤੇ ਜ਼ਿੰਮੇਵਾਰੀ ਵਾਲਾ ਹੈ। ਸ਼੍ਰੋਮਣੀ ਕਮੇਟੀ ਵੱਲੋਂ ਪਿੰਡਾਂ ਦੇ ਗ੍ਰੰਥੀ ਸਿੰਘਾਂ ਨੂੰ ਸਹਿਯੋਗ ਕਰਨ ਲਈ ਯਥਾਯੋਗ ਸੇਵਾਫਲ ਦਿੱਤੇ ਜਾਣ ਦਾ ਫੈਸਲਾ ਵੀ ਲਿਆ ਗਿਆ ਹੈ।

ਇਹ ਧਰਮ ਪ੍ਰਚਾਰ ਲਹਿਰ ਵੱਖਰੀ ਤੇ ਨਿਵੇਕਲੀ ਇਸ ਪੱਖੋਂ ਹੈ ਕਿ ਇਸ ਤਹਿਤ ਹਰੇਕ ਨਗਰ, ਪਿੰਡ ਤੇ ਹਰ ਘਰ ਤੀਕ ਸਿੱਖੀ ਦਾ ਪ੍ਰਚਾਰ ਕਰਨ ਲਈ ਪਹੁੰਚ ਕੀਤੀ ਜਾਵੇਗੀ। ਅੱਜ ਸਿੱਖ ਕੌਮ

ਨੂੰ ਅਨੇਕਾਂ ਦਰਪੇਸ਼ ਚੁਣੌਤੀਆਂ ਜਿਵੇਂ ਕਿ ਪਤਿਤ ਸਿੱਖਾਂ ਨੂੰ ਮੁੜ ਮੁੱਖ ਧਾਰਾ ਵਿਚ ਸ਼ਾਮਲ ਕਰਨ, ਨੌਜੁਆਨੀ ਨੂੰ ਸਹੀ ਦਿਸ਼ਾ ਦੇਣ, ਸਿੱਖ ਧਰਮ ਦੇ ਵਿਲੱਖਣ ਸਿਧਾਂਤਾਂ ਦਾ ਪ੍ਰਚਾਰ ਤੇ ਵਿਸ਼ੇਸ਼ ਕਰ ਕੇ ਸੰਗਤਾਂ ਨੂੰ ਗੁਰਬਾਣੀ ਦੀ ਸੰਥਿਆ ਤੇ ਅਰਥ ਬੋਧ ਸਮਝਾਉਣ ਦੇ ਮਨੋਰਥ ਦੀ ਪੂਰਤੀ ਲਈ ਬੇਹੱਦ ਲਾਹੇਵੰਦ ਸਾਬਤ ਹੋਵੇਗੀ। ਇਸ ਮੁਹਿੰਮ ਦੀ ਰੂਪ-ਰੇਖਾ ਅਤੇ ਕਾਰਜ ਖੇਤਰ ਦੇ ਮੱਦੇਨਜ਼ਰ ਕਿਹਾ ਜਾ ਸਕਦਾ ਹੈ ਕਿ ਇਹ ਮੁਹਿੰਮ ਸਿੱਖ ਕੌਮ ਨੂੰ ਜਿੱਥੇ ਇੱਕ ਨਵੀਂ ਦਿਸ਼ਾ ਪ੍ਰਦਾਨ ਕਰੇਗੀ, ਉਥੇ ਗੁਰਬਾਣੀ, ਰਹਿਤ ਮਰਯਾਦਾ ਤੇ ਗੁਰ-ਇਤਿਹਾਸ ਨਾਲ ਜੋੜ ਕੇ ਗੌਰਵਮਈ ਵਿਰਸੇ ਬਾਰੇ ਮਹੱਤਵਪੂਰਨ ਜਾਣਕਾਰੀ ਪ੍ਰਦਾਨ ਕਰੇਗੀ। ■

**ਸੋਧ-** ਭਾਦੋਂ/ਅਗਸਤ ੨੦੨੧ ਦੇ ਅੰਕ ਵਿਚ ਪੰਨਾ ਨੰਬਰ ੩੯ ਉਪਰ ਛਪੀ ਫੋਟੋ ਨੰ. ੨ ਦੀ ਕੈਪਸ਼ਨ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈਡ ਗ੍ਰੰਥੀ ਗਿਆਨੀ ਮੋਹਣ ਸਿੰਘ ਦੀ ਜਗ੍ਹਾ ਗਿਆਨੀ ਮੋਹਣ ਸਿੰਘ ਭਿੰਡਰ ਕਲਾਂ ਵਾਲੇ ਪੜ੍ਹਿਆ ਜਾਵੇ ਜੀ। -ਐਸੋਸੀਏਟ ਸੰਪਾਦਕ

# ਧੁਰ ਕੀ ਬਾਣੀ ਆਈ

*-ਬੀਬੀ ਜਗੀਰ ਕੌਰ**

ਕਿਸੇ ਵੀ ਧਰਮ ਦਾ ਸੰਸਥਾਗਤ ਸਰੂਪ ਸਿਰਜਣ ਲਈ ਤਿੰਨ ਮੁੱਖ ਗੱਲਾਂ ਅਹਿਮ ਹੁੰਦੀਆਂ ਹਨ। ਪਹਿਲਾ- ਉਸ ਧਰਮ ਨੂੰ ਮੰਨਣ ਵਾਲੇ ਸ਼ਰਧਾਲੂ, ਦੂਜਾ- ਉਸ ਧਰਮ ਦਾ ਆਪਣਾ ਗ੍ਰੰਥ, ਤੀਸਰਾ- ਉਸ ਧਰਮ ਦੇ ਧਾਰਮਿਕ ਅਸਥਾਨ। ਸਿੱਖ ਧਰਮ ਸੰਸਾਰ ਦੇ ਪ੍ਰਮੁੱਖ ਧਰਮਾਂ ਵਿਚੋਂ ਨਵੀਨ ਧਰਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਨਿਰਮਲ ਪੰਥ ਦੀ ਨੀਂਹ ਰੱਖੀ। ਸੰਸਾਰ ਵਿਚ ਜ਼ੁਲਮ, ਅਨਿਆਂ, ਅਧਰਮ ਦੀ ਕਾਲੀ ਰਾਤ ਵਰਗੀ ਸਥਿਤੀ ਵਿਚ ਅਕਾਲ ਪੁਰਖ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕੁਰਲਾ ਰਹੀ ਮਨੁੱਖਤਾ ਦਾ ਭਲਾ ਕਰਨ ਲਈ ਭੇਜਿਆ। ਭਾਈ ਗੁਰਦਾਸ ਜੀ ਇਸ ਆਗਮਨ ਬਾਬਤ ਲਿਖਦੇ ਹਨ-

*ਸੁਣੀ ਪੁਕਾਰਿ ਦਾਤਾਰ ਪ੍ਰਭੁ*
*ਗੁਰੁ ਨਾਨਕ ਜਗ ਮਾਹਿ ਪਠਾਇਆ...*
*ਕਲਿ ਤਾਰਣਿ ਗੁਰੁ ਨਾਨਕੁ ਆਇਆ॥*

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨਾ ਕੋ ਹਿੰਦੂ ਨ ਕੋ ਮੁਸਲਮਾਨ' ਦਾ ਉਪਦੇਸ਼ ਦਿੱਤਾ ਭਾਵ ਇੱਕ ਅਕਾਲ ਪੁਰਖ ਦੀ ਸੱਤਾ ਮੰਨਣ ਅਤੇ ਸੇਵਕ ਬਣਨ ਦੀ ਗੱਲ ਆਖੀ। ਮਨੁੱਖੀ ਕਲਿਆਣ ਲਈ ਪਰਮਾਤਮਾ ਵੱਲੋਂ ਹੋਏ ਹੁਕਮ ਅਨੁਸਾਰ ਉਪਦੇਸ਼ ਤੇ ਸਿੱਖਿਆ ਨੂੰ ਲੋਕਾਂ ਸਾਹਮਣੇ ਰੱਖਿਆ ਜਿਸ ਤੋਂ ਸੇਧ ਲੈ ਕੇ ਉਹ ਆਪਣੇ ਜੀਵਨ ਦਾ ਉਧਾਰ ਕਰ ਸਕਣ। ਗੁਰੂ ਸਾਹਿਬ ਨੇ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' ਕਹਿ ਕੇ ਸ਼ਬਦ ਦੇ ਰਾਹੀਂ, ਸ਼ਬਦ ਦੀ ਰੌਸ਼ਨੀ ਵਿਚ ਦੁਨੀਆਂ ਵਿਚ ਜ਼ੁਲਮ, ਅਨਿਆਂ, ਅਗਿਆਨ ਤੇ ਭੇਦ-ਭਾਵ ਮਿਟਾਉਣ ਲਈ ਮਨੁੱਖਤਾ ਨੂੰ ਅਕਾਲ ਪੁਰਖ ਦੇ ਸੇਵਕ ਬਣਨ ਲਈ ਪ੍ਰੇਰਿਆ। ਨਵੇਂ ਧਰਮ ਦੀ ਵਿਚਾਰਧਾਰਾ ਦੇ ਪ੍ਰਗਟਾਅ ਤੇ ਫੈਲਾਅ ਲਈ ਅਤੇ ਕਰਮ-ਕਾਂਡਾਂ ਦੀ ਦੁਬਿਧਾ ਵਿਚ ਫਸੀ ਲੋਕਾਈ ਨੂੰ ਬਚਾਉਣ ਲਈ ਸੰਸਾਰ ਦਾ ਭ੍ਰਮਣ ਕੀਤਾ। ਇਸ ਲਈ ਆਪ ਜੀ ਨੇ ਚਾਰ ਪ੍ਰਚਾਰ ਯਾਤਰਾਵਾਂ ਕੀਤੀਆਂ। ਲੋਕਾਈ ਨੂੰ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦਾ ਉਪਦੇਸ਼ ਦਿੱਤਾ। ਪ੍ਰਚਾਰ ਯਾਤਰਾਵਾਂ ਦੌਰਾਨ ਗੁਰੂ ਸਾਹਿਬ ਜਿੱਥੇ ਲੋਕਾਂ ਨੂੰ ਪਰਮ ਸੱਚ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ, ਉਥੇ ਮਹਾਂਪੁਰਸ਼ਾਂ, ਸੰਤਾਂ, ਭਗਤਾਂ ਵੱਲੋਂ ਉਚਾਰੇ ਬਚਨਾਂ (ਬਾਣੀ) ਨੂੰ ਇਕੱਤਰ ਵੀ ਕੀਤਾ। ਜੋਤੀ ਜੋਤਿ ਸਮਾਉਣ ਸਮੇਂ ਗੁਰੂ ਸਾਹਿਬ ਜੀ ਨੇ ਨਵੇਂ ਸਥਾਪਤ ਹੋਏ ਧਰਮ ਦੀ ਜ਼ਿੰਮੇਵਾਰੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੌਂਪਦਿਆਂ ਆਪਣੀ ਅਤੇ ਹੋਰਨਾਂ ਮਹਾਂਪੁਰਖਾਂ ਦੀ ਬਾਣੀ ਪੋਥੀ ਰੂਪ ਵਿਚ ਦਿੱਤੀ। ਵਿਰਸੇ ਵਿਚ ਮਿਲੀ ਪ੍ਰੰਪਰਾ ਦੇ ਪ੍ਰਚਾਰ ਤੇ ਪ੍ਰਸਾਰ ਲਈ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਖਡੂਰ ਸਾਹਿਬ ਨੂੰ ਕੇਂਦਰ ਬਣਾਇਆ ਅਤੇ ਇਥੇ ਅੰਨ ਪਦਾਰਥਾਂ ਦੇ ਲੰਗਰ ਦੇ ਨਾਲ-ਨਾਲ ਆਤਮਕ ਤ੍ਰਿਪਤੀ ਲਈ ਇਥੇ 'ਸ਼ਬਦ ਲੰਗਰ' ਦਾ ਨਿਰੰਤਰ ਪ੍ਰਵਾਹ ਚਲਾਇਆ। ਤੀਸਰੇ ਗੁਰੂ, ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਬਾਣੀ ਦੇ ਇਸ ਪ੍ਰਵਾਹ ਨੂੰ ਨਿਰੰਤਰ ਜਾਰੀ ਰੱਖਿਆ। ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਪਰੰਪਰਾ ਨੂੰ ਅੱਗੇ ਵਧਾਇਆ। ਇਸ ਸਮੇਂ ਤਕ ਸਿੱਖ ਧਰਮ ਸੰਸਥਾਗਤ ਰੂਪ ਵਿਚ ਪ੍ਰਗਟ ਹੋਣ ਲਈ ਦੋ ਪੱਖ ਪੂਰੇ ਕਰ ਚੁੱਕਾ ਸੀ। ਪਹਿਲਾ ਉਸਨੂੰ ਮੰਨਣ ਵਾਲੇ ਬੇਅੰਤ ਸ਼ਰਧਾਲੂ ਸਨ। ਦੂਜੇ ਸਿੱਖੀ ਪ੍ਰਚਾਰ ਕੇਂਦਰ ਜਿਵੇਂ ਕਿ ਕਰਤਾਰਪੁਰ ਸਾਹਿਬ, ਸ੍ਰੀ ਖਡੂਰ

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਸਿੱਖ ਧਰਮ ਦੇ ਪ੍ਰਚਾਰ ਅਸਥਾਨ ਬਣ ਚੁੱਕੇ ਸਨ। ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਗੁੱਦੀ ਉਪਰ ਬਿਰਾਜਮਾਨ ਹੋਏ ਤਾਂ ਆਪ ਜੀ ਨੇ ਸਿੱਖ ਧਰਮ ਨੂੰ ਸੰਸਥਾਗਤ ਰੂਪ ਵਿਚ ਸੰਪੂਰਨ ਧਰਮ ਬਣਾਉਣ ਲਈ ਗੁਰੂ ਸਾਹਿਬਾਨ, ਭਗਤ ਸਾਹਿਬਾਨ ਅਤੇ ਭੱਟ ਸਾਹਿਬਾਨ ਦੀ ਬਾਣੀ ਨੂੰ ਇਕੱਤਰ ਕੀਤਾ। ਸ੍ਰੀ ਰਾਮਸਰ ਸਾਹਿਬ ਦੇ ਸਰੋਵਰ ਕੰਢੇ ਬੈਠ ਕੇ ਭਾਈ ਗੁਰਦਾਸ ਜੀ ਅਤੇ ਹੋਰ ਸਿੱਖਾਂ ਨੂੰ ਨਾਲ ਲੈ ਕੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਪਾਵਨ ਬੀੜ ਦੀ ਤਿਆਰੀ ਸ਼ੁਰੂ ਕੀਤੀ। ਬੀੜ ਲਿਖਣ ਦੀ ਸੇਵਾ ਵਿਦਵਾਨ ਸਿੱਖ ਭਾਈ ਗੁਰਦਾਸ ਜੀ ਪਾਸੋਂ ਲਈ। ਪੰਚਮ ਪਾਤਸ਼ਾਹ ਜੀ ਨੇ ਗੁਰਬਾਣੀ ਨੂੰ ਵਿਸ਼ੇਸ਼ਕ੍ਰਮ ਦੇ ਕੇ ੩੦ ਰਾਗਾਂ ਵਿਚ ਇਸਦੀ ਸੰਪਾਦਨਾ ਕੀਤੀ। ਇਸ ਉਪਰੰਤ ਪੰਚਮ ਪਾਤਸ਼ਾਹ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਦਾ ਪਹਿਲਾ ਪ੍ਰਕਾਸ਼ ਭਾਦੋਂ ਸੁਦੀ ਏਕਮ ੧੬੬੧ ਬਿਕ੍ਰਮੀ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਕੀਤਾ ਅਤੇ ਸੇਵਾ ਸੰਭਾਲ ਲਈ ਬਾਬਾ ਬੁੱਢਾ ਜੀ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਪਹਿਲਾ ਮੁੱਖ ਗ੍ਰੰਥੀ ਨਿਯੁਕਤ ਕਰ ਦਿੱਤਾ। ਇਸ ਪਾਵਨ ਪਵਿੱਤਰ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਦਸਮ ਪਾਤਸ਼ਾਹ ਜੀ ਨੇ ਦਮਦਮਾ ਸਾਹਿਬ ਦੇ ਅਸਥਾਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਨੂੰ ਦਰਜ ਕਰਕੇ ਸੰਪੂਰਨਤਾ ਬਖ਼ਸ਼ੀ ਤੇ ਨਾਂਦੇੜ ਸਾਹਿਬ ਵਿਖੇ ਗੁਰਿਆਈ ਬਖ਼ਸ਼ ਕੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦਾ ਦਰਜਾ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ ਪਾਵਨ ਬਾਣੀ ਸਮੁੱਚੇ ਸੰਸਾਰ ਦੇ ਪ੍ਰਾਣੀ ਮਾਤਰ ਨੂੰ ਆਦਰਸ਼ਕ ਮਨੁੱਖ ਬਣਨ ਲਈ ਅਗਵਾਈ ਦੇ ਰਹੀ ਹੈ। ਇਹ ਪਾਵਨ ਪਵਿੱਤਰ ਬਾਣੀ ਮਨੁੱਖ ਨੂੰ ਮਾਇਆ ਰੂਪੀ ਸੰਸਾਰ ਵਿਚ ਨਿਰਲੇਪ ਰਹਿ ਕੇ ਜਿਊਣਾ ਸਿਖਾਉਂਦੀ ਹੈ, ਜੋ ਆਤਮਕ ਸੁਖਾਂ ਦਾ ਮਾਰਗ ਹੈ। ਗੁਰਮਤਿ ਜੁਗਤ ਅਨੁਸਾਰ ਜ਼ਿੰਦਗੀ ਬਤੀਤ ਕਰਨਾ ਮਨੁੱਖਾ ਜੀਵਨ ਦਾ ਉਦੇਸ਼ ਹੈ। ਬਾਣੀ ਮਨੁੱਖਤਾ ਦੇ ਭਲੇ ਲਈ ਮਾਰਗ ਦਰਸ਼ਨ ਕਰਦੀ ਹੈ। ਇਹ ਧਾਰਮਿਕ ਨੈਤਿਕ-ਕਦਰਾਂ ਕੀਮਤਾਂ ਦਾ ਸੋਮਾ ਹੈ। ਸੰਸਾਰ ਦੇ ਪ੍ਰਾਣੀ ਮਾਤਰ ਲਈ ਗੁਰਬਾਣੀ ਕਲਿਆਣਕਾਰੀ ਸੋਮਾ ਹੈ। ਗੁਰਬਾਣੀ ਦੁਆਰਾ ਸਭ ਤਰ੍ਹਾਂ ਦੇ ਦੁੱਖ, ਰੋਗ, ਸੰਤਾਪ ਦੂਰ ਹੋ ਜਾਂਦੇ ਹਨ। ਪਾਤਸ਼ਾਹ ਫੁਰਮਾਉਂਦੇ ਹਨ-

*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥*
*ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥ (ਪੰਨਾ ੯੨੨)*

ਗੁਰੂ ਸਾਹਿਬ ਦੇ ਪਾਵਨ ਫੁਰਮਾਨ ਅਨੁਸਾਰ 'ਗੁਰਬਾਣੀ ਇਸੁ ਜਗ ਮਹਿ ਚਾਨਣੁ' ਹੈ ਭਾਵ ਇਸ ਅੰਧਿਆਰੇ ਮਾਇਆਜਾਲ ਵਾਲੇ ਨਾਸ਼ਵਾਨ ਸੰਸਾਰ ਅੰਦਰ ਗੁਰਬਾਣੀ ਹੀ ਮਨੁੱਖ ਨੂੰ ਗਿਆਨ ਦਾ ਚਾਨਣ ਪ੍ਰਦਾਨ ਕਰਦੀ ਹੈ ਅਤੇ ਗੁਰਬਾਣੀ ਨੂੰ ਜ਼ਿੰਦਗੀ ਦਾ ਹਿੱਸਾ ਬਣਾਉਣ ਵਾਲਾ ਮਨੁੱਖ ਭਵ-ਸਾਗਰ ਤੋਂ ਪਾਰ ਲੰਘ ਜਾਂਦਾ ਹੈ। ਆਓ! ਸ੍ਰੀ ਗੁਰੂ ਗੰਥ ਸਾਹਿਬ ਜੀ ਦੇ ਲੜ ਲੱਗ ਕੇ ਆਤਮਕ ਭੁੱਖ ਦੀ ਤ੍ਰਿਪਤੀ ਪ੍ਰਾਪਤ ਕਰੀਏ ਤਾਂ ਜੋ ਅਸੀਂ ਦੁੱਖਾਂ-ਰੋਗਾਂ ਤੋਂ ਮੁਕਤ ਹੋ ਸਕੀਏ। ਮਨੁੱਖਾ ਜੀਵਨ ਨੂੰ ਸਫਲਾ ਕਰ ਸਕੀਏ। ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕੀਏ। ਮਨੁੱਖ ਦੀ ਹਰ ਤਰ੍ਹਾਂ ਦੀ ਚਿੰਤਾ ਦਾ ਹੱਲ ਦੱਸਦਿਆਂ ਸ੍ਰੀ ਗੁਰੂ ਅਰਜਨ ਦੇਵ ਜੀ ਸੋਰਠਿ ਰਾਗ ਵਿਚ ਫੁਰਮਾਉਂਦੇ ਹਨ:-

*ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥*
*ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥*

ਸੋ ਅੱਜ ਦੇ ਵਿਗਿਆਨਕ ਯੁੱਗ ਵਿਚ ਪਾਵਨ ਬਾਣੀ ਸਮੁੱਚੇ ਸੰਸਾਰ ਨੂੰ ਸਰਬਸਾਂਝੀਵਾਲਤਾ ਦਾ ਸੰਦੇਸ਼ ਦਿੰਦੀ ਹੈ। ਧਾਰਮਿਕ, ਸਮਾਜਕ, ਰਾਜਨੀਤਿਕ ਅਤੇ ਆਰਥਿਕ ਵੱਖਰਤਾਵਾਂ ਤੋਂ ਉਪਰ ਉੱਠ ਕੇ ਏਕਤਾ ਨਾਲ ਜੀਵਨ ਬਤੀਤ ਕਰਨ ਦੀ ਪ੍ਰੇਰਣਾ ਦਿੰਦੀ ਹੈ। ਇਸ ਲਈ ਸਮੁੱਚੇ ਸੰਸਾਰ ਅੰਦਰ ਫੈਲੀ ਈਰਖਾ ਤੇ ਦਵੈਸ਼ਵਾਦ ਨੂੰ ਖਤਮ ਕਰਨ ਲਈ ਅਤੇ ਵਿਸ਼ਵ ਸ਼ਾਂਤੀ ਦੀ ਸਥਾਪਨਾ ਲਈ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਅਗਵਾਈ ਲੈਣੀ ਚਾਹੀਦੀ ਹੈ। ■

# 'ਸ਼ਬਦ ਗੁਰੂ' ਹੀ ਸ਼ਖ਼ਸੀ ਪੂਜਾ ਅਤੇ ਗ਼ੁਲਾਮੀ ਦਾ ਮੁਕਤੀਦਾਤਾ ਹੈ

*-ਡਾ. ਗੁਰਤੇਜ ਸਿੰਘ ਠੀਕਰੀਵਾਲਾ**

ਸਾਡੇ ਦੇਸ਼ ਵਿਚ ਹਾਲੇ ਵੀ ਧਾਰਮਿਕ ਆਸਥਾ ਦੀ ਬਿਨਾਂਅ 'ਤੇ ਅਗਿਆਨਤਾ ਵੱਸ ਦੇਹ ਦੀ ਪੂਜਾ ਅਤੇ ਕਾਫ਼ੀ ਹੱਦ ਤਕ ਗ਼ੁਲਾਮੀ ਸਵੀਕਾਰ ਕਰ ਲੈਣ ਦਾ ਰੁਝਾਨ ਪ੍ਰਬਲ ਹੈ। ਅਜਿਹੇ ਰੁਝਾਨ ਵਿੱਚੋਂ ਮਾਨਵਤਾ ਦੇ ਸ਼ੋਸ਼ਣ ਅਤੇ ਫ਼ਸਾਦਾਂ ਦੀਆਂ ਘਟਨਾਵਾਂ ਉਗਮਦੀਆਂ ਹਨ। ਪੰਜਾਬ ਵਿਚ ਵਾਪਰੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੇਅਦਬੀ ਦੀਆਂ ਘਟਨਾਵਾਂ ਨੂੰ ਇਸੇ ਰੌਸ਼ਨੀ ਵਿਚ ਦੇਖਿਆ ਜਾ ਸਕਦਾ ਹੈ। ਕਿਉਂਕਿ ਦੇਹਧਾਰੀ ਜਾਂ ਦੰਭ ਦੇ ਪਾਜ ਉਘਾੜਨ ਅਤੇ ਆਮ ਲੋਕਾਂ ਤੋਂ ਪੂਜਾ ਕਰਵਾਉਣ ਵਾਲੇ ਮਨੁੱਖਾਂ ਦੀ ਅਸਲੀਅਤ ਅਤੇ ਲੱਛਣਾਂ ਦੇ ਬਾਖੂਬ ਬਿਆਨ ਕਾਰਨ ਅਜਿਹੇ ਲੋਕਾਂ ਲਈ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਹਮੇਸ਼ਾਂ ਲਈ ਚੁਣੌਤੀ ਹਨ। ਤ੍ਰੈਕਾਲ ਦੀ ਅੰਦੇਸ਼ਤਾ ਰੱਖਣ ਵਾਲੇ ਗੁਰੂ ਸਾਹਿਬਾਨ ਅਜਿਹੇ ਵਾਤਾਵਰਨ ਨੂੰ ਬੁਝ ਚੁੱਕੇ ਸਨ ਅਤੇ ਉਨ੍ਹਾਂ ਦੀ ਦ੍ਰਿਸ਼ਟੀ ਸੀ ਕਿ ਜਿਸ ਧਰਮ ਦਾ ਉਦੇਸ਼ ਵਿਅਕਤੀਗਤ ਅਤੇ ਸਮਾਜਿਕ ਤੌਰ 'ਤੇ ਕਲਿਆਣਕਾਰੀ ਅਤੇ ਸਰਬੱਤ ਦੇ ਭਲੇ ਵਾਲਾ ਹੈ, ਉਸ ਦੇ ਨਾਂ 'ਤੇ ਦੇਹਧਾਰੀ ਮਨੁੱਖ ਪੂਜਯ ਬਣ ਕੇ ਸਦਾ ਲਈ ਲੋਕਾਈ ਨੂੰ ਗੁੰਮਰਾਹ ਕਰਨ ਦਾ ਹੀਆ ਨਾ ਕਰ ਸਕਣ। ਇਸ ਕਰਕੇ ਉਨ੍ਹਾਂ ਨੇ 'ਸ਼ਬਦ' ਨੂੰ 'ਗੁਰੂ' ਥਾਪ ਕੇ ਜਿੱਥੇ ਸ਼ਬਦ-ਗਿਆਨ ਨੂੰ ਸਤਿਕਾਰਯੋਗ ਥਾਂ ਦਿੱਤੀ, ਉੱਥੇ ਇਕ ਇਸ਼ਟ ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਪ੍ਰਦਾਨ ਕਰ ਕੇ ਹਮੇਸ਼ਾਂ ਲਈ 'ਸ਼ਖ਼ਸੀ ਪੂਜਾ' ਅਤੇ 'ਸ਼ਖ਼ਸੀ ਗ਼ੁਲਾਮੀ' ਤੋਂ ਨਿਜਾਤ ਦਿਵਾਉਣ ਦਾ ਮਹਾਨ ਪਰਉਪਕਾਰ ਕੀਤਾ।

ਸੰਸਾਰ ਦੇ ਧਰਮਾਂ ਵਿਚ ਸਿੱਖ ਧਰਮ ਦੇ ਮੌਲਿਕ ਅਤੇ ਨਿਵੇਕਲੇ ਸਿਧਾਂਤ, ਇਤਿਹਾਸਿਕ ਪੜਾਅ, ਮਰਯਾਦਾ ਅਤੇ ਪਰੰਪਰਾਵਾਂ ਹਨ। ਸਭ ਤੋਂ ਸਿਰਮੌਰ 'ਸ਼ਬਦ ਗੁਰੂ' ਦੇ ਸਿਧਾਂਤ ਨੂੰ ਰੂਪਮਾਨ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਜਾਂ ਗੁਰਤਾ ਦਾ ਸਿਧਾਂਤ ਹੈ। ਸਿੱਖਾਂ ਤੋਂ ਇਲਾਵਾ ਵਿਸ਼ਵ ਭਰ ਦੇ ਵਿਦਵਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਹੁਪੱਖੀ ਮਹਿਮਾ ਲਿਖਦਿਆਂ ਇਸ ਦੇ ਸੱਭਿਆਚਾਰਕ, ਦਾਰਸ਼ਨਿਕ, ਨੈਤਿਕ, ਸਾਹਿਤਕ, ਕਲਾਤਮਕ, ਸਮਾਜਿਕ, ਰਾਜਨੀਤਿਕ, ਸੰਗੀਤਿਕ, ਭਾਸ਼ਾਈ, ਵਿਆਕਰਨਿਕ, ਇਤਿਹਾਸਿਕ ਅਤੇ ਇਸ ਗ੍ਰੰਥ ਦੇ ਬ੍ਰਹਿਮੰਡੀ ਕਲਾਵੇ ਜਾਂ ਸਰਬੱਤ ਦੇ ਭਲੇ ਵਾਲੀ ਵਿਚਾਰਧਾਰਾ ਆਦਿ ਦੇ ਸਰੋਕਾਰਾਂ ਦੀ ਸਾਰਥਿਕਤਾ ਅਤੇ ਮਹੱਤਤਾ ਸਬੰਧੀ ਬਹੁਤ ਕੁਝ ਲਿਖਿਆ ਹੈ, ਲਿਖਿਆ ਜਾ ਰਿਹਾ ਹੈ ਅਤੇ ਲਿਖਿਆ ਜਾਂਦਾ ਰਹੇਗਾ। ਇਸ ਸਬੰਧੀ ਅਕਾਦਮਿਕ ਖੇਤਰ ਵਿਚ ਧਰਮ ਅਧਿਐਨ ਤੋਂ ਇਲਾਵਾ ਹੋਰ ਸਮਾਜਿਕ ਅਤੇ ਭਾਸ਼ਾ ਵਿਗਿਆਨਾਂ ਵਿਚ ਗਿਣਾਤਮਿਕ ਪੱਖੋਂ ਵੱਡੇ ਪੱਧਰ 'ਤੇ ਖੋਜ ਕਾਰਜ ਹੋ ਰਿਹਾ ਹੈ। ਬਾਣੀਕਾਰਾਂ, ੧੪੩੦ ਪੰਨਿਆਂ, ੩੧ ਰਾਗਾਂ ਅਤੇ ਗੁਰਮੁਖੀ ਲਿਪੀ ਵਿਚ ਕਈ ਭਾਸ਼ਾਵਾਂ ਦੀ ਖਾਸੀਅਤ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿੱਥੇ ਬਤੌਰ 'ਗੁਰੂ' ਸਿੱਖ ਪੰਥ ਦੇ ਧੁਰੇ ਵਜੋਂ ਸੁਸ਼ੋਭਿਤ ਹਨ, ਉੱਥੇ ਬਤੌਰ ਧਾਰਮਿਕ ਗ੍ਰੰਥ ਵੀ ਵਿਭਿੰਨ ਪੱਖਾਂ (ਆਕਾਰ, ਵਿਸ਼ਾਵਿਸਤਾਰ, ਭੇਦ-ਭਾਵ ਰਹਿਤ ਬਾਣੀਕਾਰ, ਲੋਕ ਭਾਸ਼ਾ ਆਦਿ) ਤੋਂ ਲਾਸਾਨੀ ਹਨ।।

**ਸਹਾਇਕ ਪ੍ਰੋਫੈਸਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਐਡਵਾਂਸਡ ਸਟਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ, ਪਟਿਆਲਾ।*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਆਤਮਿਕ ਸ਼ਾਸਤਰ ਏਕਵਾਦੀ ਤੇ ਸਮਾਜ ਸ਼ਾਸਤਰ ਮਾਨਵਵਾਦੀ ਹੈ ਜੋ ਨਿਰਵਿਵਾਦ ਵਿਸ਼ਵ ਮਨੁੱਖ (Universal Man) ਦਾ ਸੁੰਦਰ ਆਧਾਰ ਬਣਨ ਦੀ ਪੂਰਨ-ਭਾਂਤ ਸਮਰੱਥਾ ਰੱਖਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ 'ਸਿਧ ਗੋਸਟਿ' ਵਿਚ ਸਬਦੁ ਗੁਰੂ ਸੁਰਤਿ ਧੁਨਿ ਚੇਲਾ ਦੇ ਵਾਕ ਨਾਲ ਜਿੱਥੇ ਸਮਕਾਲੀ ਭਾਰਤੀ ਦਰਸ਼ਨ ਦੇ ਪ੍ਰਤੀਨਿਧ ਵਿਦਵਾਨ ਯੋਗੀ ਜਾਂ ਸਿਧ ਪੁਰਸ਼ਾਂ ਨੂੰ ਅਧਿਆਤਮਿਕ ਖੇਤਰ ਵਿਚ 'ਸ਼ਬਦ ਗੁਰੂ' ਸਿਧਾਂਤ ਦੀ ਸ੍ਰੇਸ਼ਟਤਾ ਦਾ ਲੋਹਾ ਮਨਵਾਇਆ, ਉੱਥੇ 'ਗੁਰੂ ਮਾਨਿਓ ਗ੍ਰੰਥ' ਦੇ ਹੁਕਮ ਦੀ ਨੀਂਹ ਰੱਖੀ। ਭਾਰਤੀ ਦਰਸ਼ਨ ਵਿਚ 'ਸ਼ਬਦ' ਨੂੰ 'ਨਿਤ' ਕਿਹਾ ਗਿਆ ਹੈ ਅਤੇ 'ਸ਼ਬਦ ਬ੍ਰਹਮ' ਦੀ ਕਲਪਨਾ ਵੀ ਕੀਤੀ ਗਈ ਹੈ, ਪਰ ਅਧਿਆਤਮਿਕ ਸ਼ਬਦ ਨੂੰ ਗੁਰੂ ਸਥਾਪਿਤ ਕਰਨ ਦਾ ਕ੍ਰਿਸ਼ਮਾ ਗੁਰੂ ਸਾਹਿਬਾਨ ਦੇ ਹੀ ਹਿੱਸੇ ਆਇਆ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਪਹਿਲਾਂ 'ਪੋਥੀ' ਸ਼ਬਦ ਪ੍ਰਚੱਲਿਤ ਸੀ। ਪੋਥੀ ਪਰਮੇਸਰ ਕਾ ਥਾਨੁ ਦਾ ਗੁਰਵਾਕ ਪੋਥੀ ਰੂਪ ਵਿਚ ਵੀ ਇਸ ਵਿਚ ਅੰਕਿਤ ਬਾਣੀ ਦੇ ਇਲਾਹੀ, ਰੱਬੀ, ਅਗੰਮੀ, ਅੰਮ੍ਰਿਤ ਬਾਣੀ ਹੋਣ ਦੀ ਗਵਾਹੀ ਭਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਫੁਰਮਾਨ ਮਿਲਦੇ ਹਨ, ਜਿਨ੍ਹਾਂ ਵਿਚ ਗੁਰੂ ਨੂੰ ਪਰਿਭਾਸ਼ਿਤ ਕਰਦਿਆਂ ਗੁਰਬਾਣੀ, ਬਾਣੀ ਅਤੇ ਸ਼ਬਦ ਨੂੰ ਇੱਕੋ ਅਰਥ ਵਿਚ ਗੁਰੂ ਸਰੂਪ ਹੋਣ ਦਾ ਉਪਦੇਸ਼ ਦ੍ਰਿੜਾਇਆ ਗਿਆ ਹੈ। ਖ਼ੁਦ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜਦੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਉਪਰੰਤ ਪਾਲਕੀ ਵਿਚ ਸਵਾਰ ਕਰਵਾ ਕੇ ਅਦਬ-ਸਤਿਕਾਰ ਨਾਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਵਿਚ ਲੈ ਕੇ ਆਏ ਤਾਂ ਆਪ ਨੰਗੇ ਪੈਰੀਂ ਹੱਥੀਂ ਚੌਰ ਕਰ ਰਹੇ ਸਨ। ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਜੀ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਆਪ ਕੋਈ ਗੱਦੀ ਲਾ ਕੇ ਨਹੀਂ ਬੈਠੇ ਸਗੋਂ ਖੜ੍ਹੇ ਹੋ ਕੇ ਚੌਰ ਕਰਿਆ ਕਰਦੇ ਸਨ। ਦਸਮ ਗੁਰੂ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ-ਸਤਿਕਾਰ ਹਿੱਤ ਜੋ ਕੁਝ ਕੀਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇਣਾ ਉਹ ਵੀ ਕਿਸੇ ਤੋਂ ਛੁਪਿਆ ਨਹੀਂ ਹੈ।

ਸਿੱਖ-ਪੰਥ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਸ਼੍ਰੋਮਣੀ ਵਾਸਤਾ ਇਸ ਦੇ 'ਗੁਰੂ' ਹੋਣ ਨਾਲ ਹੈ। ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਕਾਸ਼ ਕਰਨ ਤੋਂ ਲੈ ਕੇ ਬਿਰਾਜਮਾਨ ਕਰਨ ਅਤੇ ਇਕ ਸਥਾਨ ਤੋਂ ਦੂਜੇ ਸਥਾਨ ਤਕ ਲੈ ਜਾਣ ਦੀ ਸਾਰੀ ਮਰਯਾਦਾ ਸਧਾਰਨ ਨਾ ਹੋ ਕੇ ਸ਼ਰਧਾ, ਸਤਿਕਾਰ ਅਤੇ ਪੂਰੀ ਠਾਠ-ਬਾਠ ਨਾਲ ਨਿਭਾਈ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਅਤੇ ਹਰ ਸ਼ਬਦ ਇਲਾਹੀ ਹੈ। ਇਸੇ ਕਾਰਨ ਇਸ ਦੇ ਪਾਠ ਸਬੰਧੀ ਸ਼ੁੱਧ ਉਚਾਰਨ, ਵਿਸ਼ਰਾਮ ਦਾ ਵਿਸ਼ੇਸ਼ ਖ਼ਿਆਲ ਰੱਖਿਆ ਜਾਂਦਾ ਹੈ। ਗੁਰ-ਇਤਿਹਾਸ ਵਿਚ ਕਈ ਹਵਾਲੇ ਮਿਲਦੇ ਹਨ ਜਦ ਗੁਰੂ ਸਾਹਿਬਾਨ ਨੇ ਅਸ਼ੁੱਧ ਪਾਠ ਕਰਨ ਵਾਲਿਆਂ ਨੂੰ ਇਸ ਤੋਂ ਸੁਚੇਤ ਕਰਦਿਆਂ ਇਸ ਨੂੰ ਗੁਰੂ ਦੀ ਘੋਰ ਅਵੱਗਿਆ ਫੁਰਮਾਇਆ। ਵਿਚਾਰਧਾਰਕ ਪੱਧਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਸ਼ਾ ਪਰਮਾਤਮਾ ਦੀ ਏਕਤਾ ਤੇ ਸਰਬ-ਵਿਆਪਕਤਾ, ਉਸ ਦੇ ਸ੍ਰਿਸ਼ਟੀ ਕਰਤਾ-ਹਰਤਾ ਅਤੇ ਉਸ ਦੇ ਨਾਮ-ਵਡਿਆਈ ਦੀ ਸਰਵੋਤਮਤਾ ਹੈ। 'ਮੂਲ ਮੰਤਰ' ਵਿਚ ਪਰਮਾਤਮਾ ਦੇ ਸਰੂਪ ਤੇ ਉਕਤ ਵਿਸ਼ੇ ਦਾ ਵਰਣਨ ਹੈ। ਸਿੱਖ ਪੰਥ ਲਈ ਇਸ ਤੋਂ ਉੱਪਰ ਹੋਰ ਕੋਈ ਗਿਆਨ-ਸ੍ਰੋਤ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਮੁੱਚਾ ਗਿਆਨ ਹੀ ਅੰਤਿਮ ਹੈ। ਗੁਰਸਿੱਖਾਂ ਦੇ ਘਰਾਂ ਵਿਚ ਜਨਮ ਤੋਂ ਲੈ ਕੇ ਮੌਤ ਤਕ ਹਰ ਸੰਸਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਹਿਨੁਮਾਈ ਵਿਚ ਹੀ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਕੇਵਲ ਧਰਮ ਗ੍ਰੰਥ ਨਾ ਮੰਨ ਕੇ 'ਗੁਰੂ' ਮੰਨਣਾ ਸਭ ਤੋਂ ਵੱਧ ਅਤੇ ਬੇਮਿਸਾਲ ਸਰੋਕਾਰ ਹੈ। ਗੁਰ-ਇਤਿਹਾਸ ਤੋਂ ਪਤਾ ਚੱਲਦਾ ਹੈ ਕਿ ਗੁਰੂ ਸਾਹਿਬਾਨ ਦੀ ਸਾਰੀ ਘਾਲ ਦਾ ਮੰਤਵ

ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕਰ ਕੇ ਮਨੁੱਖਤਾ ਦੀ ਝੋਲੀ ਅਮੁੱਲ ਖ਼ਜ਼ਾਨੇ ਨਾਲ ਭਰਪੂਰ ਕਰਨਾ ਸੀ, ਜਦ ਕਿ ਕੋਈ ਵੀ ਪੀਰ-ਪੈਗੰਬਰ ਜਾਂ ਅਵਤਾਰ ਕੋਈ ਵੀ ਧਰਮ ਗ੍ਰੰਥ ਖ਼ੁਦ ਤਿਆਰ ਕਰ ਕੇ ਨਹੀਂ ਗਿਆ, ਬਾਅਦ ਵਿਚ ਵਿਚ ਉਨ੍ਹਾਂ ਦੇ ਮੁਰੀਦਾਂ ਵੱਲੋਂ ਮੌਜੂਦਾ ਰੂਪ ਵਿਚ ਲਿਆਂਦੇ ਗਏ ਹਨ। ਯੂਨਾਨੀ ਫ਼ਿਲਾਸਫ਼ਰਾਂ (ਫੀਥਾਗੋਰਸ, ਸੁਕਰਾਤ ਆਦਿ), ਸਾਮੀ ਧਰਮਾਂ (ਯਹੂਦੀ, ਈਸਾਈ ਅਤੇ ਇਸਲਾਮ) ਅਤੇ ਭਾਰਤੀ ਧਰਮਾਂ (ਹਿੰਦੂ, ਬੁੱਧ ਅਤੇ ਜੈਨ) ਦੇ ਪਵਿੱਤਰ ਵਚਨ ਅਤੇ ਗ੍ਰੰਥ ਬਾਅਦ ਵਿਚ ਲਿਖਤੀ ਰੂਪ 'ਚ ਲਿਆਂਦੇ ਗਏ। ਸਿੱਖ ਧਰਮ ਅਤੇ ਹੋਰ ਧਰਮਾਂ ਵਿਚ ਇਹ ਵੱਡਾ ਫ਼ਰਕ ਹੈ ਕਿ ਗੁਰਬਾਣੀ ਸਾਡੇ ਪਾਸ ਸ਼ੁੱਧ ਤੇ ਪ੍ਰਮਾਣਿਕ ਰੂਪ ਵਿਚ ਮੌਜੂਦ ਹੈ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖ਼ੁਦ ਭਾਈ ਗੁਰਦਾਸ ਜੀ ਨੂੰ ਲਿਖਾਰੀ ਨਿਯਤ ਕਰ ਕੇ ਆਪਣੀ ਦੇਖ-ਰੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ। 'ਬੰਸਾਵਲੀਨਾਮਾ' (ਭਾਈ ਕੇਸਰ ਸਿੰਘ) ਵਿਚ ਲਿਖਿਆ ਹੈ :

ਬਚਨ ਕੀਤਾ: "ਭਾਈ ਗੁਰਦਾਸ, ਗੁਰੂ ਕੀ ਬਾਣੀ ਜੁਦਾ ਕਰੀਏ।  
ਮੀਣੇ ਪਾਂਦੇ ਨੀ ਰਲਾ, ਸੋ ਵਿਚ ਰਲਾ ਨਾ ਧਰੀਏ।"  
ਸੋ ਸਾਹਿਬ ਬਾਣੀ ਅਗੇ ਹੀ ਉਚਾਰ ਕਰਤ ਸੇ ਭਏ।  
ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ ।੯੩।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਸਾਹਿਬਾਨ ਦੀ ਬਾਣੀ, ਭਗਤ ਸਾਹਿਬਾਨ ਦੀ ਬਾਣੀ, ਭੱਟ ਸਾਹਿਬਾਨ ਦੀ ਬਾਣੀ ਅਤੇ ਕੁਝ ਸਿੱਖਾਂ ਦੀ ਬਾਣੀ ਦਾ ਸੰਕਲਨ ਕਰ ਕੇ ਬਾਣੀਕਾਰਾਂ ਤੇ ਰਾਗਾਂ ਅਨੁਸਾਰ ਬਾਣੀ ਤਰਤੀਬਵਾਰ ਅੰਕਿਤ ਕਰ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਥਮ ਬੀੜ ਤਿਆਰ ਕੀਤੀ। ਗੁਰੂ ਸਾਹਿਬਾਨ ਨੇ ਇਹ ਸਰਵੋਤਮ ਪਵਿੱਤਰ ਕਾਰਜ ਖ਼ੁਦ ਕੀਤਾ ਕਿ ਇਸ ਨੂੰ ਗੁਰੂ ਥਾਪਣਾ ਹੈ, ਤਾਂ ਜੋ ਮਨੁੱਖ ਹਰ ਤਰ੍ਹਾਂ ਦੀ ਸ਼ਖ਼ਸੀ ਗ਼ੁਲਾਮੀ ਤੋਂ ਛੁਟਕਾਰਾ ਪਾ ਸਕੇ। ਆਮ ਤੌਰ 'ਤੇ ਰਾਜਸੀ ਗ਼ੁਲਾਮੀ ਤੋਂ ਛੁਟਕਾਰਾ ਤਾਂ ਪਾਇਆ ਜਾ ਸਕਦਾ ਹੈ, ਲੇਕਿਨ ਧਾਰਮਿਕ ਦੁਨੀਆ ਵਿਚ ਕਿਸੇ ਨਾ ਕਿਸੇ ਦੀ 'ਦਾਸਤਵ' (ਗ਼ੁਲਾਮੀ) ਪ੍ਰਵਾਨ ਕਰਨਾ ਜਾਇਜ਼ ਸਮਝਿਆ ਜਾਂਦਾ ਹੈ। ਗੁਰੂ ਸਾਹਿਬਾਨ ਦਾ ਮਨੁੱਖਤਾ 'ਤੇ ਪਰਉਪਾਕਰ ਹਿੱਤ ਦੈਵੀ ਮਿਸ਼ਨ ਸੀ ਕਿ ਮਨੁੱਖ ਸਿਵਾਇ ਪਰਮਾਤਮਾ ਦੇ ਕਿਸੇ ਹੋਰ ਦਾ ਗ਼ੁਲਾਮ ਨਾ ਹੋਵੇ, ਇਸੇ ਲਈ ਇਸ ਨੂੰ 'ਸਬਦ' ਜਾਂ 'ਬਾਣੀ' ਦੇ ਲੜ ਲਾਇਆ ਗਿਆ। ਸਪੱਸ਼ਟ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਥਾਪਿਤ ਕਰ ਕੇ ਧਾਰਮਿਕ ਸੁਤੰਤਰਤਾ ਲਈ ਇਕ ਨਿਵੇਕਲਾ ਕਾਰਜ ਰਚਾਇਆ, ਜਿਸ ਕਾਰਨ ਕਿਸੇ ਜਗਿਆਸੂ ਨੂੰ ਕਿਸੇ ਦੇਹਧਾਰੀ ਦਾ ਤਾਬੇਦਾਰ ਹੋਣ ਦੀ ਲੋੜ ਨਹੀਂ ਰਹਿ ਜਾਂਦੀ ਅਤੇ ਉਹ ਪ੍ਰਤੱਖ ਗੁਰੂ ਗੁਰਬਾਣੀ ਦੁਆਰਾ ਹੀ ਉੱਧਾਰ ਕਰ ਸਕਦਾ ਹੈ। ਰੂਹਾਨੀ ਗ੍ਰੰਥ ਜਾਂ ਰਚਨਾ ਨੂੰ ਸਤਿਗੁਰੂ ਸਥਾਪਿਤ ਕਰਨਾ ਮਨੁੱਖੀ ਸੱਭਿਅਤਾ ਵਿਚ ਇਕ ਅਦੁੱਤੀ ਕਾਰਜ ਸੀ, ਪਰ ਸਮੁੱਚੇ ਵਿਸ਼ਵ ਵਿਚ ਇਸ ਦਾ ਗੌਰਵ ਪੂਰੀ ਤਰ੍ਹਾਂ ਅਨੁਭਵ ਕਰਨ ਦੀ ਲੋੜ ਹੈ। ਗੁਰਮੁਖੀ, ਅਰਬੀ, ਫ਼ਾਰਸੀ, ਹਿੰਦੀ ਅਤੇ ਅੰਗਰੇਜ਼ੀ ਦੇ ਵਿਦਵਾਨਾਂ ਨੇ ਗੁਰੂ ਸਾਹਿਬਾਨ ਦੇ ਇਸ ਕਾਰਜ ਨੂੰ ਧਾਰਮਿਕ ਇਤਿਹਾਸ ਵਿਚ ਮਹਾਨ ਕਾਰਜ ਦਰਸਾਇਆ ਹੈ। ਜਿੱਥੇ ਸਮਕਾਲੀ ਵਿਦਵਾਨਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਪ੍ਰਦਾਨ ਕਰਨ ਦੇ ਅਮਲ ਦੀ ਗਵਾਹੀ ਭਰੀ ਹੈ, ਉੱਥੇ ਸਿੱਖ ਮਹਾਂਪੁਰਸ਼ਾਂ ਨੇ ਹੂਬਹੂ ਅਮਲ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਅਟੁੱਟ ਸ਼ਰਧਾ ਤੇ ਵਿਸ਼ਵਾਸ ਦਾ ਪ੍ਰਗਟਾਵਾ ਕੀਤਾ ਹੈ।

ਭਾਈ ਨੰਦ ਲਾਲ ਜੀ :

-ਜੋ ਸਿੱਖ ਗੁਰ ਦਰਸਨ ਕੀ ਚਾਹਿ ਦਰਸਨ ਕਰੇ ਗ੍ਰੰਥ ਜੀ ਆਹਿ। (ਰਹਿਤਨਾਮਾ)

ਪੰਡਿਤ ਨਿਹਾਲ ਸਿੰਘ ਜੀ ਲਾਹੌਰੀ:

ਕਾਹੂੰ ਕੋ ਭਰੋਸੋ ਹੈ ਜਮੀਨ ਕੋ ਜਮਾਨੇ ਬੀਚ, ਕਾਹੂੰ ਕੋ ਭਰੋਸੋ ਜੋਰ ਚਾਕਰੀ ਜਹਾਜ ਪੈ।
ਕਾਹੂੰ ਕੋ ਭਰੋਸੋ ਭਾਰੀ ਸ਼ਾਹ ਪਾਤਸ਼ਾਹ ਮੀਤ, ਕਾਹੂੰ ਕੋ ਭਰੋਸੋ ਹੈ ਕੁਟੰਬੀ ਕਰੈਂ ਕਾਜ ਪੈ।
ਕਾਹੂੰ ਕੋ ਭਰੋਸੋ ਦੇਵਬਾਨੀ ਅਰੁ ਪਾਰਸੀ ਕੋ, ਕਾਹੂੰ ਕੋ ਭਰੋਸੋ ਸੰਤਗੀਰੀ ਕੀ ਮਿਜਾਜ ਪੈ।
ਕਾਹੂੰ ਕੋ ਭਰੋਸੋ ਚਾਰੁ ਚਾਤਰੀ ਚਲਾਕੀ ਚੋਖ, ਮੋ ਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ।

ਬਾਬਾ ਰਾਮ ਸਿੰਘ ਨਾਮਧਾਰੀ : 'ਹੋਰ ਭਾਈ ਦਸਾਂ ਪਾਤਸ਼ਾਹੀਆਂ ਤੇ ਪਿਛੇ ਗੁਰੂ ਤਾਂ ਮਹਾਰਾਜ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਹਨ, ਸੋ ਸਦਾ ਹੀ ਇਸਥਿਤ ਹੈ, ਹੋਰ ਗੁਰੂ ਕੋਈ ਨਹੀਂ। (ਹੁਕਮਨਾਮੇ, ਸੰਪਾ. ਭਾਈ ਟਹਿਲ ਸਿੰਘ)'

ਸ਼ਬਦ ਗੁਰੂ ਦੀ ਅਸੀਮਤਾ ਤੇ ਅਨੰਤਤਾ ਦੇ ਮੁਕਾਬਲੇ ਦੇਹਧਾਰੀ ਜਾਂ ਦੰਭੀ ਕਿਸਮ ਦੇ ਲੋਕਾਂ ਦੇ ਧਾਰਮਿਕ ਦਿਖਾਵੇ ਹਮੇਸ਼ਾਂ ਤੋਂ ਚਰਚਾ ਦਾ ਵਿਸ਼ਾ ਹਨ, ਜਿਨ੍ਹਾਂ ਬਾਰੇ ਵਿਚਾਰ ਜ਼ਰੂਰੀ ਹੈ। ਅਧਿਆਤਮਿਕਤਾ ਇਕ ਪਰਾਸਰੀਰਿਕ ਅਨੁਭਵ ਹੈ, ਇੰਦ੍ਰਿਆਵੀ ਨਹੀਂ। ਇਸ ਅਨੁਭਵ ਨੂੰ ਪ੍ਰਾਪਤ ਕਰਨ ਲਈ ਸਭ ਤੋਂ ਪਹਿਲੀ ਸ਼ਰਤ ਦੇਹ ਦੀ ਅਹੰਤਾ (ਹਉਮੈਂ), ਮਮਤਾ ਅਤੇ ਵਾਸ਼ਨਾਵਾਂ ਦਾ ਤਿਆਗ ਜ਼ਰੂਰੀ ਹੈ। ਸਰੀਰ ਬਿਨਸਨਹਾਰ ਤੇ ਆਤਮਾ ਅਮਰ ਦਾ ਬ੍ਰਹਿਮੰਡੀ ਸੱਚ ਅਧਿਆਤਮਿਕ ਪ੍ਰਾਪਤੀਆਂ ਲਈ ਦੇਹ ਦੀ ਸੀਮਾ ਅਤੇ ਆਤਮਾ ਦੀ ਅਸੀਮਤਾ ਨੂੰ ਜ਼ਾਹਰ ਕਰਦਾ ਹੈ। ਜਿਨ੍ਹਾਂ ਲੋਕਾਂ ਨੇ ਆਤਮਾ ਦਾ ਵਿਕਾਸ ਕਰਨਾ ਹੈ ਤੇ ਰੂਹਾਨੀਅਤ ਜਾਂ ਪਰਮਾਰਥ ਦੇ ਰਾਹ 'ਤੇ ਚੱਲਣਾ ਹੈ, ਉਨ੍ਹਾਂ ਲਈ ਜ਼ਰੂਰੀ ਹੈ ਕਿ ਉਹ ਦੇਹ ਦੇ ਜੰਜਾਲ ਵਿੱਚੋਂ ਨਿਕਲਣ, ਦੇਹ-ਵਿਕਾਰਾਂ ਤੋਂ ਉੱਪਰ ਉੱਠਣ ਤਾਂ ਹੀ ਅਧਿਆਮਿਕਤਾ ਦੀਆਂ ਉਚਾਣਾਂ ਛੋਹੀਆਂ ਜਾ ਸਕਦੀਆਂ ਹਨ। ਨਵੇਂ ਧਰਮ ਦਾ ਪ੍ਰਪੰਚ ਰਚਾਉਣ ਵਾਲੇ ਦੰਭੀ ਲੋਕਾਂ ਆਤਮਾ ਦੀ ਥਾਂ ਦੇਹੀ ਦੀ ਦੁਹਾਈ ਜ਼ਿਆਦਾ ਮਚਾਈ ਹੋਈ ਹੈ ਆਮ ਲੋਕਾਂ ਨੂੰ ਦੇਹ ਨਾਲ ਜੋੜਨ ਦਾ ਕੋਈ ਮੌਕਾ ਨਹੀਂ ਖੁੰਝਾਉਂਦੇ, ਆਪਣੇ ਮਤਲਬ ਲਈ ਗੁਰਬਾਣੀ ਵਿੱਚੋਂ 'ਗੁਰੂ ਦਰਸ਼ਨ' 'ਗੁਰੂ ਸੇਵਾ' ਆਦਿ ਸਬੰਧੀ ਤੁਕਾਂ ਦੇ ਅਨਰਥ ਕਰਦੇ ਹੋਏ ਅਪ੍ਰਾਸੰਗਿਕ ਵਿਆਖਿਆ ਕਰਦੇ ਹਨ। ਉਨ੍ਹਾਂ ਦਾ ਪ੍ਰਚਾਰ ਹੈ ਕਿ ਦੇਹ ਹੀ ਸਭ ਕੁਝ ਹੈ ਅਤੇ ਦੇਹਧਾਰੀ ਹੀ ਰੂਹਾਨੀ ਰਾਹ 'ਤੇ ਆਪ ਚੱਲ ਸਕਦਾ ਹੈ ਤੇ ਲੋਕਾਂ ਨੂੰ ਤੋਰ ਸਕਦਾ ਹੈ। ਇਹ ਦੋ ਦ੍ਰਿਸ਼ਟੀਕੋਣ ਹਨ। ਪੁਰਾਤਨ ਕਾਲ ਤੋਂ ਆਤਮਾ ਨੂੰ ਦੇਹ ਨਾਲੋਂ ਉਚੇਰਾ ਮੰਨਿਆ ਗਿਆ ਹੈ, ਜਿਸ ਵਿਚ ਲੋਕ ਜੋਤ ਦੇ ਪੁਜਾਰੀ ਸਨ। ਜੋ ਲੋਕ ਆਤਮ ਮੰਡਲ ਵਿਚ ਪਹੁੰਚਣ ਦੀ ਸਮਰੱਥਾ ਨਹੀਂ ਰੱਖਦੇ, ਉਹ ਦੇਹ ਤੇ ਦੇਹਧਾਰੀ ਨੂੰ ਹੀ ਸਭ ਕੁਝ ਮੰਨ ਕੇ ਚੱਲਦੇ ਹਨ। ਆਤਮ ਪੁਜਾਰੀ ਹੋਣਾ ਸੂਖਮ ਕਾਰਜ ਹੈ ਅਤੇ ਸਰੀਰ ਦੇ ਪੁਜਾਰੀ ਹੋਣਾ ਸੌਖਾ ਤੇ ਮੋਟਾ-ਠੁਲ੍ਹਾ ਕੰਮ ਹੈ। ਜਿਵੇਂ ਪੁਰਾਤਨ ਲੋਕ ਬੁੱਤਪ੍ਰਸਤੀ ਵਿਚ ਫੱਸ ਗਏ ਸਨ, ਉਸ ਤਰ੍ਹਾਂ ਹੀ ਦੰਭੀ ਲੋਕ ਜਿਸਮਾਂ ਦੇ ਪੂਜ ਹੋ ਗਏ ਤੇ ਸਾਕਾਰ ਦੇਹਧਾਰੀ ਗੁਰੂ ਦਾ ਢੰਡੋਰਾ ਪਿਟ ਕੇ ਦਾਅਵਾ ਨਿਰੰਕਾਰ ਦਾ ਕਰਨ ਲੱਗ ਪਏ। ਦੇਹ ਭੂਗੋਲਿਕ (ਸਮੇਂ ਤੇ ਸਥਾਨ) ਹੱਦਬੰਦੀਆਂ ਦੀ ਕੈਦ ਵਿਚ ਹੈ, ਲੇਕਿਨ 'ਸ਼ਬਦ' ਇਨ੍ਹਾਂ ਤੋਂ ਪਰ੍ਹੇ ਹੈ। ਇਸੇ ਕਾਰਨ ਪਰਮਾਤਮਾ ਦੀ ਪ੍ਰਾਪਤੀ ਲਈ ਨਾ ਕੋਈ ਖਾਸ ਸਮਾਂ ਉੱਚਿਤ ਮੰਨਿਆ ਗਿਆ ਤੇ ਨਾ ਹੀ ਕੋਈ ਵਿਸ਼ੇਸ਼ ਸਥਾਨ ਦਰਸਾਇਆ ਗਿਆ ਹੈ। ਜਦੋਂ ਦੇਹਧਾਰੀ ਮੁਕਤੀਦਾਤਾ ਹੋਣ ਦਾ ਦਾਅਵਾ ਕਰਦਾ ਹੈ ਤਾਂ ਜਿਹੜਾ ਆਪ ਹੀ ਸਮੇਂ ਤੇ ਸਥਾਨ ਦੀ ਕੈਦ ਵਿਚ ਹੈ, ਉਹ ਮੁਕਤੀ ਕਿਵੇਂ ਦਿਵਾ ਸਕਦਾ ਹੈ?

ਗੁਰੂ ਸਾਹਿਬਾਨ ਨੇ ਸਿਧਾਂਤਾਂ ਅਤੇ ਅਮਲਾਂ ਦੇ ਜ਼ਰੀਏ ਆਪਣੇ ਦੈਵੀ ਮਿਸ਼ਨ ਦਾ ੨੩੯ ਸਾਲ ਦਾ ਲੰਮਾ ਸਮਾਂ ਮਨੁੱਖਤਾ ਨੂੰ 'ਸ਼ਬਦ ਗੁਰੂ' ਦੇ ਪੈਰੋਕਾਰ ਬਣਾਉਣ ਦੇ ਮੰਤਵ ਲਈ ਲਾਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਬਦੁ ਗੁਰੂ ਸੁਰਤਿ ਧੁਨਿ ਚੇਲਾ ਦੇ ਇਲਾਹੀ ਹੋਕੇ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਬਖਸ਼ ਕੇ 'ਗੁਰੂ ਮਾਨਿਓ ਗ੍ਰੰਥ' ਦੇ ਸੰਦੇਸ਼ ਨਾਲ ਮੁਕੰਮਲ ਸਰੂਪ ਪ੍ਰਦਾਨ ਕੀਤਾ ਗਿਆ। ਸੋ ਸਿੱਖ ਪੰਥ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਧਾਰਮਿਕ ਗ੍ਰੰਥ ਨਾ

ਹੋ ਕੇ ਗੁਰੂ ਇਸ਼ਟ (ਰਹਿਬਰ) ਹੈ, ਪ੍ਰਗਟ ਗੁਰਾਂ ਕੀ ਦੇਹ ਹੈ। 'ਦੇਹ' ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਕੇਵਲ ਧਾਰਮਿਕ ਗ੍ਰੰਥ ਤਕ ਸੀਮਿਤ ਰੱਖਣ ਤੋਂ ਵਰਜਣਾ ਅਤੇ ਗੁਰੂ ਅਤੇ ਗ੍ਰੰਥ ਵਿਚ ਅਭੇਦਤਾ ਦੇ ਪ੍ਰਗਟਾਵੇ ਹਿੱਤ ਹੈ। ਸੋ ਸਿੱਖ ਧਰਮ ਦਾ 'ਗੁਰੂ ਗ੍ਰੰਥ' ਦਾ ਸਦੀਵੀ ਵਾਸਤਾ ਧਾਰਮਿਕ ਸ਼ੋਸ਼ਣ ਅਤੇ ਸ਼ਖ਼ਸੀ ਗ਼ੁਲਾਮੀ ਤੋਂ ਇੱਕੋ-ਇਕ ਮੁਕਤੀ-ਮਾਰਗ ਹੈ।

■

# ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਗੁਰਦੁਆਰਿਆਂ ਵਿਚ ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗਾਂ ਲੱਗਣ ਦੀਆਂ ਦੁੱਖਦਾਈ ਘਟਨਾਵਾਂ ਕਾਰਨ ਹੋਰ ਨੁਕਸਾਨ ਦੇ ਨਾਲ-ਨਾਲ ਕਈ ਵਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੀ ਅਗਨ ਭੇਟ ਹੋ ਜਾਂਦੇ ਹਨ। ਗੁਰਦੁਆਰਿਆਂ ਵਿਚ ਸ਼ਰਧਾ-ਵੱਸ ਕਈ ਤਰ੍ਹਾਂ ਦੇ ਸਜਾਵਟੀ ਲੈਂਪ, ਬਿਜਲੀ ਦੀਆਂ ਲੜੀਆਂ ਆਦਿ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਦੀਆਂ ਤਾਰਾਂ ਦੇ ਜੋੜ ਉਚਿਤ ਢੰਗ ਨਾਲ ਨਹੀਂ ਲਗਾਏ ਜਾਂਦੇ। ਸਰਕਟ ਸ਼ਾਰਟ ਹੋਣ ਕਾਰਨ ਜਦ ਕੋਈ ਦੁੱਖਦਾਈ ਘਟਨਾ ਵਾਪਰ ਜਾਂਦੀ ਹੈ ਤਾਂ ਬੇਵੱਸੀ ਜ਼ਾਹਿਰ ਕਰ ਕੇ ਛੁਟਕਾਰਾ ਪਾਉਣ ਦਾ ਯਤਨ ਕੀਤਾ ਜਾਂਦਾ ਹੈ ਜਾਂ ਫਿਰ ਕਈ ਵਾਰ ਅਣਗਹਿਲੀ ਨੂੰ ਛੁਪਾਉਣ ਲਈ ਕਿਸੇ ਨਾ ਕਿਸੇ 'ਤੇ ਸ਼ੱਕ ਦੀ ਸੂਈ ਟਿਕਾ ਦਿੱਤੀ ਜਾਂਦੀ ਹੈ, ਜੋ ਉਚਿਤ ਨਹੀਂ। ਗੁਰੂ-ਘਰਾਂ ਦੇ ਪ੍ਰਬੰਧਕਾਂ ਨੂੰ ਨਿਮਰਤਾ ਪੂਰਵਕ ਅਪੀਲ ਕੀਤੀ ਜਾਂਦੀ ਹੈ ਕਿ ਗੁਰਦੁਆਰਾ ਸਾਹਿਬ ਅੰਦਰ ਏ.ਸੀ., ਕੂਲਰ, ਪੱਖੇ, ਲਾਈਟਾਂ, ਧੂਫ, ਦੀਵਾ-ਬੱਤੀ ਆਦਿ ਤਦ ਤੱਕ ਹੀ ਜਾਰੀ ਰੱਖਣਾ ਚਾਹੀਦਾ ਹੈ ਜਦ ਤਕ ਕੋਈ ਨਿਗਰਾਨੀ ਵਾਲਾ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਜਾਂ ਬਾਹਰ ਜਾਣ ਸਮੇਂ ਬਿਜਲਈ ਉਪਕਰਣ, ਧੂਫ, ਦੀਵਾਬੱਤੀ ਬੰਦ ਕਰਕੇ ਜਾਣਾ ਚਾਹੀਦਾ ਹੈ। ਗੁਰਦੁਆਰੇ ਅੰਦਰ ਬਿਜਲੀ ਦੀਆਂ ਤਾਰਾਂ ਸਮੇਤ ਸਮੁੱਚੀ ਫਿਟਿੰਗ ਆਦਿ ਉਚਿਤ ਢੰਗ ਨਾਲ ਕੀਤੀ ਜਾਵੇ। ਸੁਖ-ਆਸਣ ਵਾਲੇ ਪਲੰਘ ਨਾਲ ਬਿਜਲੀ ਦੇ ਬੱਲਬ, ਪੱਖੇ ਜਾਂ ਹੋਰ ਕਿਸੇ ਯੰਤਰ ਦੀ ਫਿਟਿੰਗ ਨਾ ਕੀਤੀ ਜਾਵੇ। ਜ਼ਿਆਦਾ ਗਰਮੀ, ਤੇਜ਼ ਹਵਾਵਾਂ ਅਤੇ ਹਨ੍ਹੇਰੀਆਂ ਆਦਿ ਚੱਲਣ ਸਮੇਂ ਅਕਸਰ ਤਾਰਾਂ ਸ਼ਾਰਟ ਹੋਣ ਦਾ ਡਰ ਬਣਿਆ ਰਹਿੰਦਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ, ਗ੍ਰੰਥੀ ਸਿੰਘ ਅਤੇ ਸੇਵਾਦਾਰ ਉਪਰੋਕਤ ਦਿੱਤੇ ਸੁਝਾਵਾਂ ਨੂੰ ਅਮਲ 'ਚ ਲਿਆ ਕੇ ਗੁਰੂ ਸਾਹਿਬ ਦੇ ਅਦਬ-ਸਤਿਕਾਰ ਨੂੰ ਯਕੀਨੀ ਬਣਾਉਣ।

**ਸਕੱਤਰ,**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# ਸੱਚੀ ਬਾਣੀ

*-ਸ. ਜਗਤਾਰ ਸਿੰਘ ਖੋਦੇਬੇਟ**

ਸੱਚੀ ਬਾਣੀ ਵਿਚ ਰਲਾ ਨਾ ਪਵੇ ਕੋਈ,
ਸ੍ਰੀ ਗੁਰੂ ਅਰਜਨ ਜੀ ਵਿਉਂਤ ਬਣਾ ਦਿੱਤੀ।
ਪਹਿਲੇ ਗੁਰਾਂ ਦੀ ਬਾਣੀ ਇਕੱਤਰ ਕਰ ਕੇ,
ਆਦਿ ਗ੍ਰੰਥ ਦੀ ਬੀੜ ਲਿਖਵਾ ਦਿੱਤੀ।

ਸੰਤਾਂ ਭਗਤਾਂ ਦੀ ਬਾਣੀ ਵੀ ਕਰ ਸ਼ਾਮਲ,
ਇਸ ਦੀ ਹੋਰ ਵੀ ਸ਼ਾਨ ਵਧਾਈ ਸੀ ਜੀ।
ਪੋਥੀਆਂ ਵੱਖ-ਵੱਖ ਥਾਂਵੋਂ ਇਕੱਤਰ ਕਰ ਕੇ,
ਭਾਈ ਗੁਰਦਾਸ ਜੀ ਪਾਸੋਂ ਲਿਖਵਾਈ ਸੀ ਜੀ।

ਸੋਲਾਂ ਸੌ ਚਾਰ ਈਸਵੀ ਪੰਜਵੇਂ ਪਾਤਸ਼ਾਹ ਨੇ,
ਹਰਿਮੰਦਰ ਵਿਚ ਪ੍ਰਕਾਸ਼ ਕਰਵਾਇਆ ਸੀ ਜੀ।
ਲੈਣ ਵਾਸਤੇ ਹੁਕਮ ਇਲਾਹੀ ਇਸ ਤੋਂ,
ਬਾਬਾ ਬੁੱਢਾ ਜੀ ਨੂੰ ਤਾਬਿਆ ਬਿਠਾਇਆ ਸੀ ਜੀ।

ਇਲਾਹੀ ਫੁਰਮਾਨ ਹੈ ਇਹ ਬਾਣੀ,
ਇਸ ਵਿਚ ਜੀਵਨ ਦੇ ਰਾਹ ਦਰਸਾਏ ਹੋਏ ਨੇ।
ਕਿਵੇਂ ਹੋਊ ਮਿਲਾਪ ਪਰਮਾਤਮਾ ਨਾਲ,
ਇਸ ਵਿਚ ਇਹ ਵੀ ਗੁਰ ਦਰਸਾਏ ਹੋਏ ਨੇ।

ਇਹ ਬਾਣੀ ਹੈ ਜਿਸ ਨੇ ਸੱਜਣ ਵਰਗੇ,
ਭਟਕੇ ਲੋਕਾਂ ਨੂੰ ਰਾਹ ਦਿਖਲਾ ਦਿੱਤਾ।
ਮਨ ਲਾ ਕੇ ਜਿਸ ਨੇ ਜਾਪ ਕੀਤਾ,
ਉਸ ਦੇ ਜੀਵਨ ਦਾ ਰਾਹ ਰੁਸ਼ਨਾ ਦਿੱਤਾ।

ਕੇਵਲ ਦਰਸ਼ਨਾਂ ਤੱਕ ਨਾ ਰਹੀਏ ਸੀਮਤ,
ਕਿਤੇ ਸ਼ਬਦ ਨੂੰ ਵੀ ਅਪਣਾ ਲਈਏ।
'ਖੋਦੇਬੇਟ' ਕਹੇ ਸ਼ਬਦ ਤੇ ਅਮਲ ਕਰ ਕੇ,
ਜੀਵਨ ਆਪਣਾ ਸਫਲ ਬਣਾ ਲਈਏ।

*ਪਿੰਡ ਖੋਦੇਬੇਟ, ਤਹਿ: ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ।

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਕੇਂਦਰੀ ਸਿੱਖ ਅਜਾਇਬ ਘਰ 'ਚ ਜਥੇਦਾਰ ਵੇਦਾਂਤੀ ਸਮੇਤ ਚਾਰ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਸੁਸ਼ੋਭਿਤ

### ਜਥੇਦਾਰ ਵੇਦਾਂਤੀ, ਗਿਆਨੀ ਮੋਹਨ ਸਿੰਘ ਭਿੰਡਰ ਕਲਾਂ, ਸ. ਮੱਲ੍ਹਨੰਗਲ ਤੇ ਸ. ਅਸ਼ੋਕ ਦੀਆਂ ਪੰਥਕ ਸੇਵਾਵਾਂ ਨਾ ਭੁੱਲਣਯੋਗ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਸ਼੍ਰੋਮਣੀ ਕਮੇਟੀ ਦੇ ਸਾਬਕਾ ਸੀਨੀਅਰ ਮੀਤ ਪ੍ਰਧਾਨ ਜਥੇਦਾਰ ਦਲੀਪ ਸਿੰਘ ਮੱਲ੍ਹਨੰਗਲ, ਸੰਤ ਗਿਆਨੀ ਮੋਹਨ ਸਿੰਘ ਭਿੰਡਰ ਕਲਾਂ ਟਕਸਾਲ ਵਾਲੇ ਅਤੇ ਪ੍ਰਸਿੱਧ ਸਿੱਖ ਵਿਦਵਾਨ ਸ. ਸ਼ਮਸ਼ੇਰ ਸਿੰਘ ਅਸ਼ੋਕ ਦੀਆਂ ਤਸਵੀਰਾਂ ਸੁਸ਼ੋਭਿਤ ਕੀਤੀਆਂ ਗਈਆਂ। ਤਸਵੀਰਾਂ ਤੋਂ ਪਰਦਾ ਹਟਾਉਣ ਦੀ ਰਸਮ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਪ੍ਰਮੁੱਖ ਸ਼ਖ਼ਸੀਅਤਾਂ ਦੀ ਹਾਜ਼ਰੀ ਵਿਚ ਨਿਭਾਈ। ਇਸ ਤੋਂ ਪਹਿਲਾਂ ਹਜ਼ੂਰੀ ਰਾਗੀ ਭਾਈ ਗੁਰਕੀਰਤ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਅਰਦਾਸ ਭਾਈ ਰਾਜਦੀਪ ਸਿੰਘ ਵੱਲੋਂ ਕੀਤੀ ਗਈ।

ਇਸ ਮੌਕੇ ਸੰਬੋਧਨ ਕਰਦਿਆਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਕਿਹਾ ਕਿ ਕੇਂਦਰੀ ਸਿੱਖ ਅਜਾਇਬ ਘਰ ਸਿੱਖ ਇਤਿਹਾਸ ਦਾ ਸੋਮਾ ਹੈ ਅਤੇ ਕਿਸੇ ਸ਼ਖ਼ਸੀਅਤ ਦੀ ਤਸਵੀਰ ਦਾ ਇਥੇ ਸੁਸ਼ੋਭਿਤ ਹੋਣਾ ਵੱਡਾ ਸਨਮਾਨ ਹੈ। ਉਨ੍ਹਾਂ ਸਿੱਖ ਕੌਮ ਦੀਆਂ ਚਾਰੇ ਪ੍ਰਮੁੱਖ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਲਗਾਉਣ ਦੇ ਫੈਸਲੇ ਲਈ ਬੀਬੀ ਜਗੀਰ ਕੌਰ ਅਤੇ ਅੰਤ੍ਰਿੰਗ ਕਮੇਟੀ ਦਾ ਧੰਨਵਾਦ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਕੌਮ, ਦੇਸ਼ ਅਤੇ ਸਮਾਜ ਲਈ ਵਿਸ਼ੇਸ਼ ਯੋਗਦਾਨ ਪਾਉਣ ਵਾਲੀਆਂ ਸਿੱਖ ਸ਼ਖ਼ਸੀਅਤਾਂ ਦੇ ਸਨਮਾਨ ਵਜੋਂ ਕੇਂਦਰੀ ਸਿੱਖ ਅਜਾਇਬ ਘਰ ਵਿਚ ਤਸਵੀਰ ਸੁਸ਼ੋਭਿਤ ਹੋਣੀ ਮਾਣ ਵਾਲੀ ਗੱਲ ਹੈ। ਉਨ੍ਹਾਂ ਜਥੇਦਾਰ ਜੋਗਿੰਦਰ ਸਿੰਘ ਵੇਦਾਂਤੀ, ਸੰਤ ਗਿਆਨੀ ਮੋਹਨ ਸਿੰਘ ਭਿੰਡਰ ਕਲਾਂ ਵਾਲੇ, ਜਥੇਦਾਰ ਦਲੀਪ ਸਿੰਘ ਮੱਲ੍ਹਨੰਗਲ ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਦੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਸਿੱਖੀ ਦੀ ਚੜ੍ਹਦੀ ਕਲਾ ਲਈ ਇਨ੍ਹਾਂ ਦੇ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ। ਉਨ੍ਹਾਂ ਕਿਹਾ ਕਿ ਜਥੇਦਾਰ ਵੇਦਾਂਤੀ ਨੇ ੪੩ ਸਾਲ ਪੰਥ ਦੀ ਸੇਵਾ ਨਿਭਾਈ ਹੈ ਅਤੇ ਇਸੇ ਤਰ੍ਹਾਂ ਹੀ ਸੰਤ ਗਿਆਨੀ ਮੋਹਨ ਸਿੰਘ ਨੇ ਹਜ਼ਾਰਾਂ ਪ੍ਰਾਣੀਆਂ ਨੂੰ ਗੁਰੂ ਲੜ ਲਾਇਆ। ਜਥੇਦਾਰ ਦਲੀਪ ਸਿੰਘ ਮੱਲ੍ਹਨੰਗਲ ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਦੀਆਂ ਸੇਵਾਵਾਂ ਵੀ ਲਾਸਾਨੀ ਹਨ। ਉਨ੍ਹਾਂ ਸ. ਅਸ਼ੋਕ ਦੇ ਖੋਜ ਕਾਰਜਾਂ ਨੂੰ ਵਰਤਮਾਨ ਖੋਜਾਰਥੀਆਂ ਲਈ ਖ਼ਜ਼ਾਨਾ ਦੱਸਿਆ। ਬੀਬੀ ਜਗੀਰ ਕੌਰ ਨੇ ਕਿਹਾ ਕਿ ਕੌਮ ਦੇ ਵਿਦਵਾਨਾਂ ਨੂੰ ਸ. ਸ਼ਮਸ਼ੇਰ ਸਿੰਘ ਅਸ਼ੋਕ ਵਰਗੇ ਵਿਦਵਾਨਾਂ ਤੋਂ ਸੇਧ ਲੈਣੀ ਚਾਹੀਦੀ ਹੈ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਤੇ ਬੀਬੀ ਜਗੀਰ ਕੌਰ ਨੇ ਚਾਰੇ ਸ਼ਖ਼ਸੀਅਤਾਂ

ਨਾਲ ਸਬੰਧਤ ਪੁੱਜੀਆਂ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਸਮਾਗਮ ਸਮੇਂ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਗਿਆਨੀ ਇਕਬਾਲ ਸਿੰਘ, ਗਿਆਨੀ ਜਸਵਿੰਦਰ ਸਿੰਘ, ਗਿਆਨੀ ਗੁਰਮਿੰਦਰ ਸਿੰਘ, ਅੰਤ੍ਰਿੰਗ ਮੈਂਬਰ ਸ. ਬਲਦੇਵ ਸਿੰਘ ਚੂੰਘਾਂ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਬੀਬੀ ਕਿਰਨਜੋਤ ਕੌਰ, ਸ. ਅਮਰਜੀਤ ਸਿੰਘ ਬੰਡਾਲਾ, ਭਾਈ ਮਲਕੀਤ ਸਿੰਘ ਹੈੱਡ ਗ੍ਰੰਥੀ, ਭਾਈ ਰਾਮ ਸਿੰਘ ਮੁਖੀ ਦਮਦਮੀ ਟਕਸਾਲ ਜਥਾ ਭਿੰਡਰਾਂ ਸੰਗਰਾਵਾਂ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਬਾਬਾ ਭਰਪੂਰ ਸਿੰਘ ਭਿੰਡਰਾਂ ਕਲਾਂ, ਜਥੇਦਾਰ ਵੇਦਾਂਤੀ ਦੀ ਪਤਨੀ ਬੀਬੀ ਹਰਭਜਨ ਕੌਰ, ਬੇਟੀ ਬੀਬੀ ਅਮਨਦੀਪ ਕੌਰ, ਸ. ਗੁਰਚਰਨ ਸਿੰਘ, ਸਾਬਕਾ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਪ੍ਰੋ. ਵਰਿਆਮ ਸਿੰਘ, ਸ. ਗੁਰਮੀਤ ਸਿੰਘ ਆਨਰੇਰੀ ਸਕੱਤਰ, ਡਾ. ਸੁਖਬੀਰ ਸਿੰਘ ਓਐਸਡੀ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ ਸਮੇਤ ਭਿੰਡਰਾਂ ਕਲਾਂ ਸੰਪਰਦਾ ਦੇ ਨੁਮਾਇੰਦੇ, ਜਥੇਦਾਰ ਵੇਦਾਂਤੀ, ਸ. ਮੱਲ੍ਹਨੰਗਲ ਅਤੇ ਸ. ਅਸ਼ੋਕ ਦੇ ਨਗਰ ਤੋਂ ਵੱਡੀ ਗਿਣਤੀ ਵਿਚ ਸ਼ਖ਼ਸੀਅਤਾਂ ਪੁੱਜੀਆਂ ਹੋਈਆਂ ਸਨ। ੩ ਅਗਸਤ

# ਬੀਬੀ ਜਗੀਰ ਕੌਰ ਨੇ ਗਲੋਬਲ ਸਿੱਖ ਕੌਂਸਲ ਨਾਲ ਆਨਲਾਈਨ ਮੀਟਿੰਗ ਕਰਕੇ ਸਿੱਖ ਮਸਲੇ ਵਿਚਾਰੇ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸ੍ਰੀ ਦਰਬਾਰ ਸਾਹਿਬ ਨਜ਼ਦੀਕ ਨਿਕਲੀ ਇਮਾਰਤ ਬਾਰੇ ਮਾਹਿਰਾਂ ਦੀ ਰਾਇ ਅਨੁਸਾਰ ਕਾਰਵਾਈ ਦਾ ਦਿੱਤਾ ਭਰੋਸਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਗਲੋਬਲ ਸਿੱਖ ਕੌਂਸਲ ਦੇ ਅਹੁਦੇਦਾਰਾਂ ਨਾਲ ਆਨਲਾਈਨ ਮੀਟਿੰਗ ਕਰਕੇ ਪੰਥ ਦੇ ਅਹਿਮ ਮੁੱਦਿਆਂ ਤੇ ਵਿਚਾਰ ਵਟਾਂਦਰਾ ਕੀਤਾ ਗਿਆ। ਗਲੋਬਲ ਸਿੱਖ ਕੌਂਸਲ ਦੁਨੀਆਂ ਦੇ ੩੦ ਦੇਸ਼ਾਂ ਦੇ ਸਿੱਖਾਂ 'ਤੇ ਅਧਾਰਿਤ ਸੰਸਥਾ ਹੈ, ਜੋ ਸਿੱਖ ਕੌਮ ਨੂੰ ਗਲੋਬਲ ਪੱਧਰ 'ਤੇ ਉਭਾਰਨ ਲਈ ਯਤਨਸ਼ੀਲ ਹੈ। ਕੌਂਸਲ ਦੇ ਮੈਂਬਰਾਂ ਨਾਲ ਇਕੱਤਰਤਾ ਕਰਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਵਿਸ਼ਵ ਅੰਦਰ ਵੱਸਦੇ ਸਿੱਖਾਂ ਦੇ ਮਸਲਿਆਂ ਸਬੰਧੀ ਚਰਚਾ ਕਰਨ ਦੇ ਨਾਲ-ਨਾਲ ਸਿੱਖ ਵਿਰਾਸਤ ਦੀ ਸਾਂਭ-ਸੰਭਾਲ ਬਾਰੇ ਵੀ ਵਿਚਾਰ ਲਏ। ਕੌਂਸਲ ਦੇ ਮੈਂਬਰਾਂ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਸਿੱਖਾਂ ਦੀਆਂ ਵਿਸ਼ਵੀ ਪ੍ਰਾਪਤੀਆਂ ਦੇ ਨਾਲ-ਨਾਲ ਸਮੇਂ ਸਮੇਂ ਦਰਪੇਸ਼ ਸਮੱਸਿਆਵਾਂ ਬਾਰੇ ਵਿਸਥਾਰ ਵਿਚ ਦੱਸਿਆ। ਕੌਂਸਲ ਮੈਂਬਰਾਂ ਨੇ ਸ੍ਰੀ ਦਰਬਾਰ ਸਾਹਿਬ ਦੇ ਗਲਿਆਰੇ ਵਿਚ ਕਾਰਸੇਵਾ ਦੌਰਾਨ ਸਾਹਮਣੇ ਆਈ ਇਮਾਰਤ ਸਬੰਧੀ ਸ਼ਾਂਤਮਈ ਢੰਗ ਨਾਲ ਬੈਠ ਕੇ ਢੁੱਕਵਾਂ ਫੈਸਲਾ ਲੈਣ ਦੀ ਸਲਾਹ ਦਿੱਤੀ। ਉਨ੍ਹਾਂ ਦਾ ਵਿਚਾਰ ਸੀ ਕਿ ਪੁਰਾਣੀਆਂ ਇਮਾਰਤਾਂ ਸਾਨੂੰ ਆਪਣੇ ਮੂਲ ਨਾਲ ਜੋੜਦੀਆਂ ਹਨ ਅਤੇ ਇਤਿਹਾਸਕ ਮਹੱਤਤਾ ਰੱਖਦੀਆਂ ਹਨ ਇਸ ਲਈ ਇਨ੍ਹਾਂ ਦੀ ਸੰਭਾਲ ਜਰੂਰੀ ਹੈ। ਉਨ੍ਹਾਂ ਕਿਹਾ ਕਿ ਇਸ ਮੁੱਦੇ ਨੂੰ ਉਛਾਲਣਾ ਨਹੀਂ ਚਾਹੀਦਾ, ਸਗੋਂ ਇਸ ਦੇ ਸਰਲੀਕਰਣ ਲਈ ਮਿਲ-ਬੈਠ ਕੇ ਹੱਲ ਕੱਢਣਾ ਚਾਹੀਦਾ ਹੈ।

ਇਕੱਤਰਤਾ ਦੌਰਾਨ ਆਏ ਸੁਝਾਵਾਂ ਅਤੇ ਵਿਚਾਰਾਂ ਦਾ ਸਵਾਗਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਇਤਿਹਾਸਕ ਮਹੱਤਤਾ ਵਾਲੀਆਂ ਇਮਾਰਤਾਂ ਨੂੰ ਸਾਂਭਣ ਲਈ ਪੰਥਕ ਵਿਦਵਾਨਾਂ ਅਤੇ ਇਤਿਹਾਸਕਾਰਾਂ ਨਾਲ ਸਲਾਹ ਕਰਕੇ ਸ਼੍ਰੋਮਣੀ ਕਮੇਟੀ ਵੱਲੋਂ ਹਰ ਸੰਭਵ ਕੋਸ਼ਿਸ਼ ਕੀਤੀ

ਜਾ ਰਹੀ ਹੈ। ਸ਼੍ਰੋਮਣੀ ਕਮੇਟੀ ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਹੈ, ਪਰੰਤੂ ਕੁਝ ਲੋਕ ਜਾਣਬੁਝ ਕੇ ਸੰਸਥਾ ਨੂੰ ਬਦਨਾਮ ਕਰਨ ਦੇ ਯਤਨ ਵਿਚ ਹਨ। ਅਜਿਹਾ ਹੀ ਸ੍ਰੀ ਦਰਬਾਰ ਸਾਹਿਬ ਨਜ਼ਦੀਕ ਕਾਰਸੇਵਾ ਦੌਰਾਨ ਸਾਹਮਣੇ ਆਈ ਇਮਾਰਤ ਦੇ ਮਾਮਲੇ ਵਿਚ ਹੋਇਆ ਹੈ। ਇਹ ਇਮਾਰਤ ਸ਼੍ਰੋਮਣੀ ਕਮੇਟੀ ਵੱਲੋਂ ਕਾਰਸੇਵਾ ਦੌਰਾਨ ਸਾਹਮਣੇ ਆਈ ਹੈ ਅਤੇ ਇਸ ਦੇ ਆਲੇ-ਦੁਆਲੇ ਨੂੰ ਛੱਡ ਕੇ ਬਾਕੀ ਥਾਂ ''ਤੇ ਹੀ ਸੇਵਾ ਚੱਲ ਰਹੀ ਹੈ। ਪਹਿਲੇ ਦਿਨ ਤੋਂ ਹੀ ਇਸ ਨੂੰ ਹੂਬਹੂ ਸਥਿਤੀ ਵਿਚ ਰੱਖਿਆ ਹੋਇਆ ਹੈ। ਇਸ ਦੀ ਪੜਤਾਲ ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਰਾਹੀਂ ਚੱਲ ਰਹੀ ਹੈ। ਪਹਿਲਾਂ ਪੁਰਾਤਤਵ ਵਿਭਾਗ ਦੀ ਟੀਮ ਨੇ ਇਸ ਦਾ ਮੁਆਇਨਾ ਕੀਤਾ ਹੈ ਅਤੇ ਹੁਣ ਜ਼ਿਲ੍ਹਾ ਪ੍ਰਸਾਸ਼ਨ ਰਾਹੀਂ ਟੂਰਿਜ਼ਮ ਵਿਭਾਗ ਪਾਸ ਕੇਸ ਭੇਜਿਆ ਜਾ ਚੁੱਕਾ ਹੈ। ਬੀਬੀ ਜਗੀਰ ਕੌਰ ਨੇ ਕੌਂਸਲ ਮੈਂਬਰਾਂ ਨੂੰ ਵਿਸ਼ਵਾਸ ਦਿਵਾਇਆ ਕਿ ਇਸ ਇਮਾਰਤ ਨੂੰ ਮਾਹਿਰਾਂ ਦੀ ਰਾਇ ਅਨੁਸਾਰ ਸੰਭਾਲਿਆ ਜਾਵੇਗਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਵੀ ਇਸ ਮਾਮਲੇ ਵਿਚ ਯੂਨੀਵਰਸਿਟੀ ਦੇ ਮਾਹਿਰਾਂ ਨਾਲ ਰਾਬਤਾ ਬਣਾਇਆ ਹੋਇਆ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਗਲੋਬਲ ਸਿੱਖ ਕੌਂਸਲ ਦੇ ਮੈਂਬਰਾਂ ਵੱਲੋਂ ਪੰਥਕ ਮਸਲਿਆਂ 'ਤੇ ਸੰਵਾਦ ਰਚਾਉਣ ਲਈ ਉਨ੍ਹਾਂ ਦਾ ਧੰਨਵਾਦ ਕੀਤਾ।

ਮੀਟਿੰਗ ਦੌਰਾਨ ਪ੍ਰਧਾਨ ਗਲੋਬਲ ਸਿੱਖ ਕੌਂਸਲ ਤੋਂ ਬੀਬੀ ਕਮਲਜੀਤ ਕੌਰ, ਸਰਦਾਰ ਜਸਪਾਲ ਸਿੰਘ ਬੈਂਸ ਚੇਅਰਮੈਨ ਗਲੋਬਲ ਸਿੱਖ ਕੌਂਸਲ ਹੈਰੀਟੇਜ ਕਮੇਟੀ, ਮੈਂਬਰ ਸ. ਦਵਿੰਦਰਪਾਲ ਸਿੰਘ, ਮੈਂਬਰ ਸ. ਪਰਮਜੀਤ ਸਿੰਘ ਬੇਦੀ, ਹੈਰੀਟੇਜ ਬੋਰਡ ਦੇ ਮੈਂਬਰ ਡਾ. ਰਾਵਲ ਸਿੰਘ ਔਲਖ ਅਤੇ ਸਿਰਦਾਰ ਕਰਮਜੀਤ ਸਿੰਘ ਚਾਹਲ ਸਮੇਤ ਹੋਰ ਮੌਜੂਦ ਸਨ। ੪ ਅਗਸਤ

# ਸ਼੍ਰੋਮਣੀ ਕਮੇਟੀ ਨੇ ਸ਼ਿਲਾਂਗ ਦੇ ਗੁਰਦੁਆਰਾ ਸਾਹਿਬ ਲਈ ਦਿੱਤੀ 10 ਲੱਖ ਰੁਪਏ ਦੀ ਸਹਾਇਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਿਲਾਂਗ 'ਚ ਨਿਰਮਾਣ ਅਧੀਨ ਗੁਰਦੁਆਰਾ ਗੁਰੂ ਨਾਨਕ ਦਰਬਾਰ ਲਈ ੧੦ ਲੱਖ ਰੁਪਏ ਦੀ ਸਹਾਇਤਾ ਦਿੱਤੀ ਗਈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਅਗਵਾਈ ਵਿਚ ਅੰਤ੍ਰਿੰਗ ਕਮੇਟੀ ਦੀ ਪਿਛਲੀ ਇਕੱਤਰਤਾ ਵੱਲੋਂ ਪ੍ਰਵਾਨ ਕੀਤੀ ਗਈ ਇਸ ਸਹਾਇਤਾ ਰਾਸ਼ੀ ਦਾ ਚੈੱਕ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਗੁਰਜੀਤ ਸਿੰਘ ਨੂੰ ਸੌਂਪਿਆ। ਇਸ ਮੌਕੇ ਐਡਵੋਕੇਟ ਸਿਆਲਕਾ ਨੇ ਦੱਸਿਆ ਕਿ ਸ਼ਿਲਾਂਗ ਅੰਦਰ ਵੱਸਦੇ ਸਿੱਖਾਂ ਦੀ ਮੰਗ 'ਤੇ ਗੁਰਦੁਆਰਾ ਗੁਰੂ ਨਾਨਕ ਦਰਬਾਰ ਲਈ ਪਹਿਲਾਂ ਵੀ ਸਹਾਇਤਾ ਦਿੱਤੀ ਜਾ ਚੁੱਕੀ ਹੈ ਅਤੇ ਹੁਣ ਫਿਰ ੧੦ ਲੱਖ ਰੁਪਏ ਜਾਰੀ ਕੀਤੇ ਗਏ ਹਨ। ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਦੇਸ਼ ਦੁਨੀਆਂ ਅੰਦਰ ਵੱਸਦੇ ਸਿੱਖਾਂ ਦੀ ਕੇਂਦਰੀ ਧਾਰਮਿਕ ਸੰਸਥਾ ਹੈ ਅਤੇ ਇਹ ਸਮੇਂ-ਸਮੇਂ 'ਤੇ ਸਿੱਖਾਂ ਨਾਲ ਖੜ੍ਹਦੀ ਹੈ। ਸ਼ਿਲਾਂਗ 'ਚ ਵੱਸਦੇ ਸਿੱਖਾਂ 'ਤੇ ਜਦੋਂ ੨੦੧੮ ਵਿਚ ਸਥਾਨਕ ਖਾਸੀ ਲੋਕਾਂ ਵੱਲੋਂ ਹਮਲਾ ਕੀਤਾ ਗਿਆ ਸੀ, ਤਾਂ ਉਸ ਸਮੇਂ ਵੀ ਸ਼੍ਰੋਮਣੀ ਕਮੇਟੀ ਨੇ ਅੱਗੇ ਹੋ ਕੇ ਸਾਰ ਲਈ ਸੀ। ਉਨ੍ਹਾਂ ਸ਼ਿਲਾਂਗ ਦੇ ਸਿੱਖਾਂ ਨੂੰ ਵਿਸ਼ਵਾਸ ਦਿਵਾਇਆ ਕਿ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਉਨ੍ਹਾਂ ਦੇ ਨਾਲ ਹੈ ਅਤੇ ਭਵਿੱਖ ਵਿਚ ਵੀ ਲੋੜ ਅਨੁਸਾਰ ਮੱਦਦਗਾਰ ਰਹੇਗੀ।

ਇਸ ਦੌਰਾਨ ਗੁਰਦੁਆਰਾ ਗੁਰੂ ਨਾਨਕ ਦਰਬਾਰ ਸ਼ਿਲਾਂਗ ਦੇ ਪ੍ਰਧਾਨ ਸ. ਗੁਰਜੀਤ ਸਿੰਘ ਨੇ ਧੰਨਵਾਦ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਸ਼ਿਲਾਂਗ ਦੇ ਸਿੱਖਾਂ ਦਾ ਭਰਵਾਂ ਸਹਿਯੋਗ ਦਿੱਤਾ ਹੈ। ਜੂਨ ੨੦੧੮ ਵਿਚ ਸ਼ਿਲਾਂਗ ਦੇ ਸਿੱਖਾਂ ਦਾ ਉਜਾੜਾ ਰੋਕਣ ਲਈ ਸ਼੍ਰੋਮਣੀ ਕਮੇਟੀ ਨੇ ਉਥੇ ਪੁੱਜ ਕੇ ਸਿੱਖਾਂ ਦੀ ਬਾਂਹ

ਫੜ੍ਹੀ ਸੀ, ਜਿਸ ਨਾਲ ਸੰਗਤਾਂ ਨੂੰ ਵੱਡਾ ਧਰਵਾਸ ਮਿਲਿਆ। ਹੁਣ ਵੀ ਸ਼੍ਰੋਮਣੀ ਕਮੇਟੀ ਵੱਲੋਂ ਲਗਾਤਾਰ ਸਹਿਯੋਗ ਦਿੱਤਾ ਜਾ ਰਿਹਾ ਹੈ। ਉਨ੍ਹਾਂ ਆਖਿਆ ਕਿ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਕਾਰਜ ਸੰਪੰਨ ਹੋਣ 'ਤੇ ਵਿਸ਼ੇਸ਼ ਸਮਾਗਮ ਕਰਵਾ ਕੇ ਪੰਥਕ ਸ਼ਖ਼ਸੀਅਤਾਂ ਅਤੇ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਨੂੰ ਸ਼ਮੂਲੀਅਤ ਲਈ ਸੱਦਾ ਦਿੱਤਾ ਜਾਵੇਗਾ। ਉਨ੍ਹਾਂ ਸ਼ਿਲਾਂਗ 'ਚ ਵੱਸਦੇ ਸਿੱਖਾਂ ਦੀ ਸਥਿਤੀ ਬਾਰੇ ਗੱਲ ਕਰਦਿਆਂ ਕਿਹਾ ਕਿ ਭਾਵੇਂ ਸਿੱਖਾਂ ਨੂੰ ਉਥੇ ਸਮੇਂ-ਸਮੇਂ 'ਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ, ਪਰ ਫਿਰ ਵੀ ਸਿੱਖ ਚੜ੍ਹਦੀ ਕਲਾ ਵਿਚ ਹਨ। ਉਨ੍ਹਾਂ ਦੱਸਿਆ ਕਿ ਸ਼ਿਲਾਂਗ 'ਚ ਸਿੱਖਾਂ ਦੇ ਬੱਚੇ ਸਾਬਤ ਸੂਰਤ ਹਨ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਅਮਰਜੀਤ ਸਿੰਘ ਭਲਾਈਪੁਰ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਸੁਲੱਖਣ ਸਿੰਘ ਭੰਗਾਲੀ ਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਹਾਜ਼ਰ ਸਨ। ੪ ਅਗਸਤ

# ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਮੁੜ ਖੋਲ੍ਹਣ ਦੇ ਨਾਲ ਸ੍ਰੀ ਨਨਕਾਣਾ ਸਾਹਿਬ ਲਈ ਵੀ ਲਾਂਘਾ ਖੁੱਲ੍ਹੇ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਆਖਿਆ ਕਿ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਮੁੜ ਖੋਲ੍ਹਣ ਦੇ ਨਾਲ-ਨਾਲ ਭਾਰਤ ਅਤੇ ਪਾਕਿਸਤਾਨ ਦੀਆਂ ਸਰਕਾਰਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੇ ਖੁੱਲ੍ਹੇ ਦਰਸ਼ਨ ਦੀਦਾਰ ਕਰਨ ਦੀ ਵੀ ਸੰਗਤ ਨੂੰ ਇਜਾਜ਼ਤ ਦੇਣ ਬਾਰੇ ਵਿਚਾਰ ਕਰਨਾ ਚਾਹੀਦਾ ਹੈ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਗੱਲਬਾਤ ਕਰਦਿਆਂ ਬੀਬੀ ਜਗੀਰ ਕੌਰ ਨੇ ਕਿਹਾ ਕਿ ਕੋਰੋਨਾ ਕਾਰਨ ਬੰਦ ਹੋਇਆ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਖੋਲ੍ਹਣ ਲਈ ਦੋਹਾਂ ਦੇਸ਼ਾਂ ਨੂੰ ਸਿਰ ਜੋੜ ਕੇ ਫੈਸਲਾ ਲੈਣਾ ਚਾਹੀਦਾ ਹੈ, ਕਿਉਂਕਿ ਹੁਣ ਕੋਰੋਨਾ ਦੀਆਂ ਪਾਬੰਦੀਆਂ ਲਗਭਗ ਖ਼ਤਮ ਹੋਣ ਕਿਨਾਰੇ ਹਨ। ਜੇਕਰ ਵਿੱਦਿਅਕ ਅਦਾਰੇ ਤੇ ਬਜ਼ਾਰ ਖੋਲ੍ਹਣ ਦੇ ਨਾਲ-ਨਾਲ ਜਨਤਕ ਅਸਥਾਨਾਂ 'ਤੇ ਵੀ ਪਾਬੰਦੀਆਂ ਘਟਾਈਆਂ ਜਾ ਚੁੱਕੀਆਂ ਹਨ, ਤਾਂ ਅਜਿਹੇ ਵਿਚ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਵੀ ਖੁੱਲ੍ਹਣਾ ਚਾਹੀਦਾ ਹੈ। ਉਨ੍ਹਾਂ ਆਖਿਆ ਕਿ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਤਾਂ ਸੀਮਤ ਗਿਣਤੀ ਵਿਚ ਹੀ ਸੰਗਤ ਦਰਸ਼ਨਾਂ ਲਈ ਜਾਂਦੀ ਸੀ, ਇਸ ਲਈ ਰੋਕ ਦਾ ਜਾਰੀ ਰੱਖਣਾ ਤਰਕਸੰਗਤ ਨਹੀਂ ਹੈ। ਬੀਬੀ ਜਗੀਰ ਕੌਰ ਨੇ ਭਾਰਤ ਅਤੇ ਪਾਕਿਸਤਾਨ ਸਰਕਾਰ ਤੋਂ ਇਹ ਮੰਗ ਵੀ ਕੀਤੀ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਂਗ ਹੀ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਪਾਕਿਸਤਾਨ ਦੇ ਖੁੱਲ੍ਹੇ ਦਰਸ਼ਨ ਦੀਦਾਰ ਦੀ ਇਜਾਜ਼ਤ ਦਿੱਤੀ ਜਾਵੇ। ਉਨ੍ਹਾਂ ਕਿਹਾ ਕਿ ਸੰਗਤਾਂ ਸ੍ਰੀ ਕਰਤਾਰਪੁਰ ਸਾਹਿਬ ਦੀ ਤਰਜ਼ 'ਤੇ ਸ੍ਰੀ ਨਨਕਾਣਾ ਸਾਹਿਬ ਵਿਖੇ ਵੀ ਸਵੇਰੇ ਜਾ ਕੇ ਸ਼ਾਮ ਨੂੰ ਵਾਪਸ ਪਰਤ ਸਕਦੀਆਂ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਭਾਵੇਂ ਸਰਕਾਰਾਂ ਨੇ ਹਾਲਾਤਾਂ ਦੇ ਮੱਦੇਨਜ਼ਰ ਇਹ ਫੈਸਲਾ ਲੈਣਾ ਹੈ, ਪਰ ਫਿਰ ਵੀ ਇਸ 'ਤੇ ਗੌਰ ਕੀਤਾ ਜਾਣਾ ਚਾਹੀਦਾ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਸ. ਅਮਰਜੀਤ ਸਿੰਘ ਭਲਾਈਪੁਰ, ਸ. ਗੁਰਮੇਲ ਸਿੰਘ ਸੰਗਤਪੁਰਾ, ਸ. ਅਮਰੀਕ ਸਿੰਘ ਵਿਛੋਆ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਗੁਰਮੀਤ ਸਿੰਘ ਅਡਵਾਈਜ਼ਰ, ਕੋਚ ਸ. ਸੁਰਜੀਤ

ਸਿੰਘ ਲਹਿਰਕਾ, ਸ. ਪ੍ਰਕਾਸ਼ ਸਿੰਘ, ਸ. ਅਵਤਾਰ ਸਿੰਘ, ਸ. ਪ੍ਰੇਮ ਸਿੰਘ, ਸ. ਮਹਿੰਦਰ ਸਿੰਘ ਆਦਿ ਮੌਜੂਦ ਸਨ। ੬ ਅਗਸਤ

# ਸ਼੍ਰੋਮਣੀ ਕਮੇਟੀ ਵੱਲੋਂ ਯੂ.ਪੀ. ਦੇ ਪਿੰਡ ਸਾਦੁਲਾਪੁਰ ਬਾਂਗਰ ਵਿਖੇ ਗੁਰਮਤਿ ਸਮਾਗਮ ਆਯੋਜਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਯੂ.ਪੀ. ਦੇ ਪਿੰਡ ਸਾਦੁਲਾਪੁਰ ਬਾਂਗਰ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕੀਤੀ। ਯੂ.ਪੀ. ਦੇ ਜ਼ਿਲ੍ਹਾ ਮੇਰਠ 'ਚ ਇਹ ਇਕਲੌਤਾ ਪਿੰਡ ਹੈ ਜਿਥੇ ਗੁਜਰ ਸਿੱਖ ਵੱਸਦੇ ਹਨ। ਇਥੇ ਕਰੀਬ ੨੦੦ ਸਾਲਾਂ ਤੋਂ ਸਿੱਖ ਰਹਿੰਦੇ ਆ ਰਹੇ ਹਨ ਜਿਨ੍ਹਾਂ ਨੇ ਸਿੱਖੀ ਸਰੂਪ ਨੂੰ ਪੂਰਨ ਤੌਰ 'ਤੇ ਸੰਭਾਲ ਕੇ ਰੱਖਿਆ ਹੋਇਆ ਹੈ। ਇਸ ਪਿੰਡ ਵਿਚ ਸ਼੍ਰੋਮਣੀ ਕਮੇਟੀ ਦੇ ਸਿੱਖ ਮਿਸ਼ਨ ਹਾਪੜ ਵੱਲੋਂ ਕਰਵਾਏ ਗਏ ਗੁਰਮਤਿ ਸਮਾਗਮ ਦੌਰਾਨ ੪੦ ਤੋਂ ਵੱਧ ਬੱਚਿਆਂ ਨੂੰ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਵੱਲੋਂ ਦਸਤਾਰਾਂ ਸਜਾਈਆਂ ਗਈਆਂ ਅਤੇ ਸਿੱਖੀ ਸਰੂਪ ਸੰਭਾਲਣ ਲਈ ਉਨ੍ਹਾਂ ਨਗਰ ਵਾਸੀਆਂ ਦੀ ਸ਼ਲਾਘਾ ਕੀਤੀ। ਇਸ ਮੌਕੇ ਸੰਬੋਧਨ ਕਰਦਿਆਂ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਆਖਿਆ ਕਿ ਸਿੱਖੀ ਦਾ ਮਹਾਨ ਵਿਰਸਾ ਅਤੇ ਸਾਬਤ ਸੂਰਤ ਦਿੱਖ ਹੀ ਕੌਮ ਦੀ ਨਿਰਾਲੀ ਪਛਾਣ ਹੈ ਅਤੇ ਤਸੱਲੀ ਵਾਲੀ ਗੱਲ ਹੈ ਕਿ ਉੱਤਰ ਪ੍ਰਦੇਸ਼ ਦੇ ਮੇਰਠ ਜ਼ਿਲ੍ਹੇ ਵਿਚ ਪੈਂਦੇ ਪਿੰਡ ਸਾਦੁਲਾਪੁਰ ਨੇ ਬੱਚਿਆਂ ਨੂੰ ਆਪਣੇ ਵਿਰਸੇ ਨਾਲ ਜੋੜ ਕੇ ਰੱਖਿਆ ਹੈ। ਉਨ੍ਹਾਂ ਆਖਿਆ ਕਿ ਅੱਜ ਸਿੱਖ ਪੂਰੀ ਦੁਨੀਆਂ ਅੰਦਰ ਵਸੇ ਹੋਏ ਹਨ ਅਤੇ ਵਕਾਰੀ ਅਹੁਦਿਆਂ 'ਤੇ ਵੀ ਬੈਠੇ ਹਨ। ਇਸ ਮੌਕੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਮਿਸ਼ਨ ਹਾਪੜ ਵੱਲੋਂ ਸੂਬੇ ਅੰਦਰ ਨਿਭਾਈਆਂ ਜਾ ਰਹੀਆਂ ਧਰਮ ਪ੍ਰਚਾਰ ਦੀਆਂ ਸੇਵਾਵਾਂ ਦੀ ਸ਼ਲਾਘਾ ਕੀਤੀ ਅਤੇ ਅਜਿਹੇ ਸਮਾਗਮਾਂ ਦੀ ਲੜੀ ਜਾਰੀ ਰੱਖਣ ਲਈ ਕਿਹਾ। ਸਮਾਗਮ ਦੌਰਾਨ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੂੰ ਸਨਮਾਨਿਤ ਵੀ ਕੀਤਾ ਗਿਆ। ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ, ਬਾਬਾ ਸੁਰਿੰਦਰ ਸਿੰਘ ਕਾਰਸੇਵਾ ਦਿੱਲੀ ਵਾਲੇ, ਸ. ਮਨਜੀਤ ਸਿੰਘ ਪ੍ਰਧਾਨ ਗੁਰਦੁਆਰਾ ਸਿੰਘ ਸਭਾ ਮੇਰਠ, ਬੀਬੀ ਕਮਲੇਸ਼ ਕੌਰ ਪ੍ਰਧਾਨ ਗੁਰਦੁਆਰਾ ਸਿੰਘ ਸਭਾ ਸ਼ਾਹਜਹਾਨਪੁਰ, ਸ. ਰਣਜੀਤ ਸਿੰਘ ਨਿੱਜੀ ਸਹਾਇਕ, ਸ. ਸੁਰਿੰਦਰਪਾਲ ਸਿੰਘ ਇੰਚਾਰਜ ਸਿੱਖ ਮਿਸ਼ਨ ਦਿੱਲੀ, ਸ. ਬਰਿਜਪਾਲ ਸਿੰਘ ਇੰਚਾਰਜ ਸਿੱਖ ਮਿਸ਼ਨ ਹਾਪੜ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ। ੪ ਅਗਸਤ

# ਸਰਾਂ ਦੇ ਮਾਮਲੇ 'ਤੇ ਵਿਵਾਦ ਦੀ ਥਾਂ ਕੌਮੀ ਕਾਰਜਾਂ ਵਿਚ ਸਹਿਯੋਗੀ ਭੂਮਿਕਾ ਨਿਭਾਉਣੀ ਚਾਹੀਦੀ ਹੈ -ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਹੈ ਕਿ ਸ੍ਰੀ ਗੁਰੂ ਰਾਮਦਾਸ ਸਰਾਂ ਬਾਰੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਇਕ ਸਬ ਕਮੇਟੀ ਬਣਾਈ ਜਾ ਰਹੀ ਹੈ, ਜੋ ਇਸ ਦੇ ਰੱਖ ਰਖਾਅ ਉਤੇ ਹੋਣ ਵਾਲੇ ਕਾਰਜਾਂ ਬਾਰੇ ਫੈਸਲਾ ਕਰੇਗੀ। ਉਨ੍ਹਾਂ ਆਖਿਆ ਕਿ ਬੀਤੇ ਦਿਨੀਂ ਇਸ ਸਰਾਂ ਦੀ ਨਿੱਘਰਦੀ ਹਾਲਤ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਵਿਚਾਰ-ਵਟਾਂਦਰਾ ਕੀਤਾ ਗਿਆ ਸੀ ਪਰ ਇਸ ਨੂੰ ਢਾਹੁਣ ਦਾ ਕੋਈ ਵੀ ਫੈਸਲਾ ਨਹੀਂ ਹੋਇਆ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਸਰਾਂ ਦੇ ਬਹੁਤੇ ਕਮਰਿਆਂ ਦੀ ਮੌਜੂਦਾ ਹਾਲਤ ਰਹਿਣਯੋਗ

ਨਾ ਹੋਣ ਕਰਕੇ ਕੋਈ ਵੀ ਸ਼ਰਧਾਲੂ ਇਥੇ ਰਹਿਣ ਲਈ ਤਿਆਰ ਨਹੀਂ ਹੁੰਦਾ। ਅਜਿਹੀ ਹਾਲਤ ਵਿਚ ਇਸ ਸਰਾਂ ਦੀ ਮੁਰੰਮਤ ਬੇਹੱਦ ਲੋੜੀਂਦੀ ਹੈ। ਇਹ ਅਤਿ-ਜਰੂਰੀ ਕਾਰਜ ਹੋਣ ਕਰਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਆਦੇਸ਼ਾਂ 'ਤੇ ਪਹਿਲ ਦੇ ਅਧਾਰ 'ਤੇ ਵਿਚਾਰਿਆ ਗਿਆ ਹੈ, ਪਰ ਇਸ ਬਾਰੇ ਕੌਮੀ ਭਾਵਨਾਵਾਂ ਅਨੁਸਾਰ ਹੀ ਅਗਲੀ ਕਾਰਵਾਈ ਕੀਤੀ ਜਾਵੇਗੀ। ਉਨ੍ਹਾਂ ਕਿਹਾ ਕਿ ਸਰਾਂ ਬਾਰੇ ਸ਼੍ਰੋਮਣੀ ਕਮੇਟੀ ਵੱਲੋਂ ਬਣਾਈ ਜਾ ਰਹੀ ਸਬ-ਕਮੇਟੀ ਦੀ ਰਿਪੋਰਟ ਅਨੁਸਾਰ ਹੀ ਕਾਰਜ ਕੀਤੇ ਜਾਣਗੇ। ਮੁੱਖ ਸਕੱਤਰ ਨੇ ਆਖਿਆ ਕਿ ਸ੍ਰੀ ਗੁਰੂ ਰਾਮਦਾਸ ਸਰਾਂ ਦੇ ਮਾਮਲੇ 'ਤੇ ਵਿਵਾਦ ਨਹੀਂ ਬਨਾਉਣਾ ਚਾਹੀਦਾ, ਸਗੋਂ ਕੌਮੀ ਕਾਰਜਾਂ ਵਿਚ ਸਹਿਯੋਗੀ ਭੂਮਿਕਾ ਨਿਭਾਉਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਇਹ ਮਸਲਾ ਸੰਜੀਦਗੀ ਨਾਲ ਹੱਲ ਕਰਨ ਵਾਲਾ ਹੈ ਅਤੇ ਸ਼੍ਰੋਮਣੀ ਕਮੇਟੀ ਇਸ ਲਈ ਕਾਰਜਸ਼ੀਲ ਹੈ। ੮ ਅਗਸਤ

# ਜੋੜਾ ਘਰ ਤੇ ਵਹੀਕਲ ਸਟੈਂਡ ਦੇ ਲੈਂਟਰ ਮੌਕੇ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ

ਅੰਮ੍ਰਿਤਸਰ- ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋਣ ਲਈ ਪੁੱਜਦੀ ਸੰਗਤ ਦੀ ਸਹੂਲਤ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਸਕੱਤਰੇਤ ਨਜ਼ਦੀਕ ਤਿਆਰ ਕੀਤੇ ਜਾ ਰਹੇ ਜੋੜਾ ਘਰ ਅਤੇ ਵਹੀਕਲ ਸਟੈਂਡ ਦੀ ਬੈਸਮੈਂਟ ਦੇ ਲੈਂਟਰ ਮੌਕੇ ਕੌਮ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਿਰਕਤ ਕੀਤੀ। ਅਰਦਾਸ ਮਗਰੋਂ ਲੈਂਟਰ ਦੀ ਆਰੰਭਤਾ ਜੈਕਾਰਿਆਂ ਦੀ ਗੂੰਜ ਵਿਚ ਹੋਈ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਸੰਗਤਾਂ ਦੀ ਸਹੂਲਤ ਲਈ ਜੋੜਾ ਘਰ ਅਤੇ ਵਹੀਕਲ ਸਟੈਂਡ ਦਾ ਨਿਰਮਾਣ ਸਮੇਂ ਦੀ ਲੋੜ ਹੈ ਅਤੇ ਇਸ ਨੂੰ ਤਿਅਰ ਕਰਨ ਵਿਚ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਦੀ ਸੇਵਾ ਸ਼ਲਾਘਾਯੋਗ ਹੈ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਵਿਸ਼ੇਸ਼ ਤੌਰ 'ਤੇ ਪੁੱਜ ਕੇ ਕਾਰਸੇਵਾ ਵਿਚ ਸ਼ਮੂਲੀਅਤ ਕੀਤੀ। ਉਨ੍ਹਾਂ ਨੇ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਨੂੰ ਕਾਰਸੇਵਾ ਦੌਰਾਨ ਹਰ ਤਰ੍ਹਾਂ ਦੇ ਸਹਿਯੋਗ ਦਾ ਭਰੋਸਾ ਦਿੱਤਾ। ਬੀਬੀ ਜਗੀਰ ਕੌਰ ਨੇ ਇਸ ਮੌਕੇ ਗੱਲਬਾਤ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਸੰਗਤ ਲਈ ਹਰ ਤਰ੍ਹਾਂ ਦੀਆਂ ਸਹੂਲਤਾਂ ਲਈ ਵਚਨਬੱਧ ਹੈ। ਉਨ੍ਹਾਂ ਆਸ ਪ੍ਰਗਟਾਈ ਕਿ ਇਹ ਕਾਰਸੇਵਾ ਜਲਦ ਮੁਕੰਮਲ ਹੋਵੇਗੀ। ਇਸ ਮੌਕੇ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਨੇ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਕਾਰਸੇਵਾ ਵਿਚ ਸਹਿਯੋਗ ਦੇਣ ਵਾਲੀਆਂ ਸੰਗਤਾਂ ਦਾ ਧੰਨਵਾਦ ਕੀਤਾ। ਇਸ ਮੌਕੇ ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ, ਬਾਬਾ ਅਵਤਾਰ ਸਿੰਘ ਧੱਤਲ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਬਾਬਾ ਸਤਨਾਮ ਸਿੰਘ ਗੁਰੂ ਕਾ ਬਾਗ, ਬਾਬਾ ਮੇਜਰ ਸਿੰਘ ਵਾਂ, ਬਾਬਾ ਅਮਰੀਕ ਸਿੰਘ, ਬਾਬਾ ਦੀਦਾਰ ਸਿੰਘ ਸੈਦੋ ਲਹਿਲ, ਮਹੰਤ ਗੋਪਾਲ ਸਿੰਘ ਕੁਠਾਰੀ, ਮਹੰਤ ਸੁਖਚੈਨ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਹਰਜਾਪ ਸਿੰਘ ਸੁਲਤਾਨਵਿੰਡ, ਅਕਾਲੀ ਆਗੂ ਸ. ਤਲਬੀਰ ਸਿੰਘ ਗਿੱਲ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਰਾਮ ਸਿੰਘ ਭਿੰਡਰ ਸਾਬਕਾ ਮੀਤ ਸਕੱਤਰ, ਭਾਈ ਸੁਲਤਾਨ ਸਿੰਘ ਅਰਦਾਸੀਆ, ਮਾਸਟਰ ਪ੍ਰਦੀਪ ਸਿੰਘ, ਰਾਣਾ ਪਲਵਿੰਦਰ ਸਿੰਘ, ਬੀਬੀ ਰਾਜਵਿੰਦਰ ਕੌਰ ਕੌਂਸਲਰ, ਸ. ਪ੍ਰਗਟ ਸਿੰਘ ਬਟਾਲਾ, ਸ. ਜਸਪ੍ਰੀਤ ਸਿੰਘ ਜੌਲੀ, ਸ. ਰਵੀਸ਼ੇਰ ਸਿੰਘ, ਸ. ਨਿਸ਼ਾਨ ਸਿੰਘ, ਸ. ਕੁਲਦੀਪ ਸਿੰਘ ਪੰਡੋਰੀ, ਪ੍ਰੋ. ਸਰਦਾਰਾ ਸਿੰਘ, ਸ. ਹਰਮਨਪ੍ਰੀਤ ਸਿੰਘ ਵੇਰਕਾ, ਸ. ਹਰਿੰਦਰ ਸਿੰਘ ਪੰਨੂ, ਸ. ਸੁਖਬੀਰ ਸਿੰਘ ਸੁਲਤਾਨਵਿੰਡ, ਸ. ਅਮਰਜੀਤ ਸਿੰਘ, ਐਡਵੋਕੇਟ ਐਮਐਸ ਛੀਨਾ, ਬਾਬਾ ਕਰਨ ਸਿੰਘ,

ਬਾਬਾ ਫਲਸ਼ਕਰ ਸਿੰਘ, ਬਾਬਾ ਜੋਧਬੀਰ ਸਿੰਘ, ਬਾਬਾ ਪ੍ਰਤਾਪ ਸਿੰਘ, ਬਾਬਾ ਕਾਲਾ ਸਿੰਘ, ਬਾਬਾ ਰਾਣਾ ਸਿੰਘ, ਬਾਬਾ ਬੂਟਾ ਸਿੰਘ, ਬਾਬਾ ਲੱਡੂ ਸਿੰਘ, ਬਾਬਾ ਫ਼ਤਹਿ ਸਿੰਘ, ਬਾਬਾ ਪਰਮਜੀਤ ਸਿੰਘ, ਬਾਬਾ ਜਸਪ੍ਰੀਤ ਸਿੰਘ, ਬਾਬਾ ਬਖ਼ਸੀਸ ਸਿੰਘ, ਬਾਬਾ ਕੁਲਦੀਪ ਸਿੰਘ, ਬਾਬਾ ਸਰਵਣ ਸਿੰਘ, ਬਾਬਾ ਕਾਬਲ ਸਿੰਘ, ਸ. ਸਤਿੰਦਰ ਸਿੰਘ ਜੋਨੀ, ਸ. ਜਗਜੀਤ ਸਿੰਘ ਖਾਲਸਾ, ਮੈਨੇਜਰ ਸ. ਬਘੇਲ ਸਿੰਘ, ਸ. ਸੁਖਰਾਜ ਸਿੰਘ, ਸ. ਹਰਪ੍ਰੀਤ ਸਿੰਘ, ਸ. ਨਰਿੰਦਰ ਸਿੰਘ, ਸ. ਨਿਸ਼ਾਨ ਸਿੰਘ, ਸ. ਇਕਬਾਲ ਸਿੰਘ ਮੁਖੀ, ਸ. ਜਸਪਾਲ ਸਿੰਘ ਢੱਡੇ ਸਮੇਤ ਸੰਗਤਾਂ ਮੌਜੂਦ ਸਨ। ੯ ਅਗਸਤ

# ਸ਼੍ਰੋਮਣੀ ਕਮੇਟੀ ਦੇ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਧਾਰਮਿਕ ਤੇ ਵਿੱਦਿਅਕ ਅਦਾਰਿਆਂ ਦੀ ਹੋਈ ਇਕੱਤਰਤਾ

## ਸ਼੍ਰੋਮਣੀ ਕਮੇਟੀ ਵੱਲੋਂ ਬੀਬੀ ਜਗੀਰ ਕੌਰ ਨੇ ਦਿੱਤੇ 300 ਨਵੇਂ ਅਧਿਆਪਕਾਂ ਅਤੇ ਲੈਕਚਰਾਰਾਂ ਨੂੰ ਨਿਯੁਕਤੀ ਪੱਤਰ

ਲੁਧਿਆਣਾ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੀ ਸਥਾਪਨਾ ਤੋਂ ਹੀ ਇਤਿਹਾਸਕ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਾਂ ਦੇ ਨਾਲ-ਨਾਲ ਧਰਮ ਅਤੇ ਵਿੱਦਿਆ ਦੇ ਪ੍ਰਚਾਰ ਪ੍ਰਸਾਰ ਲਈ ਕਾਰਜਸ਼ੀਲ ਹੈ। ਸ਼੍ਰੋਮਣੀ ਕਮੇਟੀ ਵੱਲੋਂ ਅਨੇਕਾਂ ਵਿਦਿਅਕ ਤੇ ਧਾਰਮਿਕ ਸਿਖਿਆ ਦੇ ਅਦਾਰਿਆਂ ਦੇ ਨਾਲ ਮੈਡੀਕਲ ਯੁਨੀਵਰਸਿਟੀ ਅਤੇ ਕਾਲਜ ਵੀ ਚਲਾਏ ਜਾ ਰਹੇ ਹਨ। ਸ਼੍ਰੋਮਣੀ ਕਮੇਟੀ ਦੇ ਵਿਦਿਅਕ ਅਦਾਰਿਆਂ ਨੂੰ ਹੋਰ ਬੇਹਤਰ ਬਨਾਉਣ ਲਈ ਸ੍ਰੀ ਗੁਰੂ ਨਾਨਕ ਦੇਵ ਇੰਜਨੀਅਰਿੰਗ ਕਾਲਜ ਲੁਧਿਆਣਾ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਧਾਰਮਿਕ ਅਤੇ ਵਿੱਦਿਅਕ ਅਦਾਰਿਆਂ ਦੀ ਵਿਸ਼ੇਸ਼ ਇਕੱਤਰਤਾ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਪ੍ਰਧਾਨਗੀ ਵਿੱਚ ਹੋਈ ਇਸ ਇਕੱਤਰਤਾ ਵਿਚ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ, ਮੈਂਬਰ ਸਾਹਿਬਾਨ, ਵੱਖ-ਵੱਖ ਗੁਰਦੁਆਰਾ ਸਾਹਿਬਾਨ ਦੇ ਮੈਨੇਜਰ, ਸਕੂਲਾਂ/ਕਾਲਜਾਂ ਦੇ ਪ੍ਰਿੰਸੀਪਲ ਸਾਹਿਬਾਨ ਤੇ ਪ੍ਰਚਾਰਕ ਸਿੰਘਾਂ ਨੇ ਹਾਜਰੀ ਭਰੀ।

ਇਕੱਤਰਤਾ ਉਪਰੰਤ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਧਰਮ ਦੇ ਪ੍ਰਸਾਰ ਦੇ ਨਾਲ-ਨਾਲ ਸਿਹਤ ਸੇਵਾਵਾਂ ਅਤੇ ਵਿੱਦਿਅਕ ਸਹੂਲਤਾਂ ਮੁਹੱਈਆ ਕਰਵਾਉਣ ਲਈ ਵੀ ਸ਼੍ਰੋਮਣੀ ਕਮੇਟੀ ਵੱਲੋਂ ਵੱਡੀਆਂ ਮੱਲਾਂ ਮਾਰੀਆਂ ਗਈਆਂ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਵਿਦਿਅਕ ਅਦਾਰਿਆਂ ਨੂੰ ਹੋਰ ਬੇਹਤਰ ਬਨਾਉਣ ਲਈ ਵਿਚਾਰਾਂ ਕੀਤੀਆਂ ਗਈਆਂ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੂਲਾਂ ਤੋਂ ਵਿੱਦਿਆ ਹਾਸਲ ਕਰਨ ਵਾਲੇ ਵਿਦਿਆਰਥੀ ਜੇਕਰ ਪ੍ਰਬੰਧ ਵਿਚਲੇ ਕਿਸੇ ਵੀ ਇੰਜਨੀਅਰਿੰਗ ਕਾਲਜ ਵਿੱਦਿਆ ਹਾਸਲ ਕਰਨਾ ਚਾਹੁੰਦਾ ਚਾਹੁੰਦੇ ਹਨ ਉਨ੍ਹਾਂ ਨੂੰ ਪੜ੍ਹਾਈ ਵਾਸਤੇ ੩੦ ਹਜ਼ਾਰ ਰੁਪਏ ਫੀਸ ਵਿਚ ਛੋਟ ਦਿੱਤੀ ਜਾਵੇਗੀ।

ਉਨ੍ਹਾਂ ਸਾਰੇ ਸਕੂਲਾਂ ਨੂੰ ਕਿਹਾ ਕਿ ਰੋਜ਼ ਸਵੇਰ ਦੀ ਅਰਦਾਸ ਸ਼ਬਦ ਨਾਲ ਸ਼ੁਰੂ ਕੀਤੀ ਜਾਵੇ ਅਤੇ ਨਾਲ ਹੀ ਬੱਚਿਆਂ ਵਿੱਚ ਗੁਰਮਤਿ ਦ੍ਰਿੜ ਕਰਵਾਉਣ ਲਈ ਹਫ਼ਤੇ ਵਿੱਚ ਇੱਕ ਦਿਨ ਸਕੂਲਾਂ ਅਤੇ ਕਾਲਜਾਂ ਵਿੱਚ ਧਾਰਮਿਕ ਕਲਾਸ ਲਗਾਈ ਜਾਵੇ। ਜੇਕਰ ਵਿਦਿਅਕ ਅਦਾਰਿਆਂ ਪਾਸ ਧਾਰਮਿਕ ਅਧਿਆਪਕ ਨਾ ਹੋਵੇ ਤਾਂ ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕਾਂ ਦੀਆਂ ਸੇਵਾਵਾਂ ਲੈਣ ਲਈ ਸ਼੍ਰੋਮਣੀ ਕਮੇਟੀ ਨਾਲ ਸੰਪਰਕ ਕੀਤਾ ਜਾਵੇ। ਇਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ੩੦੦ ਦੇ ਕਰੀਬ ਨਵੇਂ ਭਰਤੀ ਅਧਿਆਪਕਾਂ ਅਤੇ ਲੈਕਚਰਾਰਾਂ ਨੂੰ ਨਿਯੁਕਤੀ ਪੱਤਰ ਵੀ ਦਿੱਤੇ ਗਏ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਦੇ ਵਿੱਦਿਅਕ ਅਦਾਰਿਆਂ

ਦੇ ਅਧਿਆਪਕਾਂ ਦੀਆਂ ਪਿਛਲੀਆਂ ਤਨਖਾਹਾਂ ਲਈ ੧੧ ਕਰੋੜ ਰੁਪਏ ਜਾਰੀ ਕਰਨ ਦਾ ਵੀ ਫ਼ੈਸਲਾ ਕੀਤਾ ਗਿਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸਾਬਕਾ ਮੰਤਰੀ ਸ. ਮਹੇਸ਼ਇੰਦਰ ਸਿੰਘ ਗਰੇਵਾਲ, ਸ਼੍ਰੋਮਣੀ ਕਮੇਟੀ ਅੰਤ੍ਰਿੰਗ ਕਮੇਟੀ ਮੈਂਬਰ ਸ. ਨਵਤੇਜ ਸਿੰਘ ਕਾਉਣੀ, ਸ. ਅਜਮੇਰ ਸਿੰਘ ਖੇੜਾ, ਸਤਵਿੰਦਰ ਸਿੰਘ ਟੌਹੜਾ, ਅਮਰੀਕ ਸਿੰਘ ਸ਼ਾਹਪੁਰ, ਮੈਂਬਰ ਸ, ਗੁਰਚਰਨ ਸਿੰਘ ਗਰੇਵਾਲ, ਸ. ਮਿੱਠੂ ਸਿੰਘ ਕਾਹਨੇਕੇ, ਸ.ਚਰਨਜੀਤ ਸਿੰਘ ਆਲਮਗੀਰ, ਵਧੀਕ ਸਕੱਤਰ ਇੰਜ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ, ਡਾਇਰੈਕਟਰ ਬੀਬੀ ਤਜਿੰਦਰ ਕੌਰ, ਡਿਪਟੀ ਡਾਇਰੈਕਟਰ ਬੀਬੀ ਸਤਵੰਤ ਕੌਰ, ਓ ਐਸ ਦੀ ਡਾ. ਸੁਖਬੀਰ ਸਿੰਘ ਸਮੇਤ ਅਹਿਮ ਸ਼ਖਸੀਅਤਾਂ ਹਾਜ਼ਰ ਸਨ।

੧੦ ਅਗਸਤ

# ਸ਼੍ਰੋਮਣੀ ਕਮੇਟੀ ਨੇ ਭਾਰਤੀ ਹਾਕੀ ਟੀਮ ਨੂੰ ਇੱਕ ਕਰੋੜ ਰੁਪਏ ਨਾਲ ਕੀਤਾ ਸਨਮਾਨਿਤ

## ਖਿਡਾਰੀਆਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਏ ਨਤਮਸਤਕ

ਅੰਮ੍ਰਿਤਸਰ- ਟੋਕੀਓ ਓਲੰਪਿਕ ਵਿੱਚੋਂ ਕਾਂਸੀ ਤਮਗਾ ਜੇਤੂ ਭਾਰਤੀ ਹਾਕੀ ਟੀਮ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇੱਕ ਕਰੋੜ ਰੁਪਏ ਦੀ ਰਾਸ਼ੀ ਨਾਲ ਸਨਮਾਨਿਤ ਕੀਤਾ ਗਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਨ ਪੁੱਜੀ ਭਾਰਤੀ ਹਾਕੀ ਟੀਮ ਦੇ ਸਨਮਾਨ ਲਈ ਸ਼੍ਰੋਮਣੀ ਕਮੇਟੀ ਵੱਲੋਂ ਸੂਚਨਾ ਕੇਂਦਰ ਦੇ ਸਾਹਮਣੇ ਇਕ ਵਿਸ਼ੇਸ਼ ਸਮਾਗਮ ਆਯੋਜਿਤ ਕਰਕੇ ਇਹ ਸਨਮਾਨ ਦਿੱਤਾ ਗਿਆ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਟੀਮ ਦੇ ਹਰ ਖਿਡਾਰੀ ਨੂੰ ਪੰਜ-ਪੰਜ ਲੱਖ ਰੁਪਏ ਦਾ ਚੈੱਕ, ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਅਤੇ ਸਨਮਾਨ ਚਿੰਨ੍ਹ ਦੇਣ ਦੇ ਨਾਲ-ਨਾਲ ਭਾਰਤੀ ਹਾਕੀ ਦੇ ਜਨਰਲ ਸਕੱਤਰ ਸ. ਰਜਿੰਦਰ ਸਿੰਘ ਅਤੇ ਖਿਡਾਰੀਆਂ ਦੇ ਪਰਿਵਾਰਕ ਮੈਂਬਰਾਂ ਤੋਂ ਇਲਾਵਾ ਵੱਖ-ਵੱਖ ਸਮਿਆਂ ਦੌਰਾਨ ਓਲੰਪਿਕ ਵਿੱਚੋਂ ਮੱਲ੍ਹਾਂ ਮਾਰਨ ਵਾਲੇ ਕਈ ਖਿਡਾਰੀਆਂ ਨੂੰ ਵੀ ਸਨਮਾਨਿਤ ਕੀਤਾ।

ਸਮਾਗਮ ਦੌਰਾਨ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਰਤੀ ਹਾਕੀ ਟੀਮ ਨੇ ਕਾਂਸੀ ਦਾ ਤਮਗਾ ਜਿੱਤ ਕੇ ੪੧ ਸਾਲ ਬਾਅਦ ਜੋ ਇਤਿਹਾਸ ਸਿਰਜਿਆ ਹੈ, ਉਸ ਨਾਲ ਦੇਸ਼ ਦਾ ਨਾਂ ਪੂਰੀ ਦੁਨੀਆਂ ਵਿਚ ਉੱਚਾ ਹੋਇਆ ਹੈ। ਉਨ੍ਹਾਂ ਕਿਹਾ ਕਿ ਪੰਜਾਬ ਲਈ ਇਹ ਖੁਸ਼ੀ ਹੋਰ ਵੀ ਜ਼ਿਆਦਾ ਹੈ ਕਿਉਂਕਿ ਭਾਰਤੀ ਹਾਕੀ ਟੀਮ ਵਿਚ ਬਹੁ-ਗਿਣਤੀ ਖਿਡਾਰੀ ਪੰਜਾਬ ਵਿੱਚੋਂ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖ ਕੌਮ ਨੂੰ ਖੇਡ ਭਾਵਨਾ ਦੇ ਰੂਬਰੂ ਗੁਰੂ ਸਾਹਿਬਾਨ ਨੇ ਕਰਵਾਇਆ ਹੈ, ਜਿਸ ਤੋਂ ਅਗਵਾਈ ਲੈਂਦਿਆਂ ਸਾਡੇ ਨੌਜੁਆਨਾਂ ਨੇ ਹਮੇਸ਼ਾ ਹੀ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ। ਉਨ੍ਹਾਂ ਨੇ ਕਿਹਾ ਕਿ ਖੇਡਾਂ ਭਾਈਚਾਰਕ ਸਾਂਝਾਂ ਮਜ਼ਬੂਤ ਕਰਦੀਆਂ ਹਨ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਵੀ ਇਸੇ ਤਹਿਤ ਹੀ ਹਾਕੀ ਟੀਮ ਦੇ ਹਰ ਖਿਡਾਰੀ ਨੂੰ ਸਨਮਾਨਿਤ ਰਾਸ਼ੀ ਦਿੱਤੀ ਜਾ ਰਹੀ ਹੈ। ਉਨ੍ਹਾਂ ਆਖਿਆ ਕਿ ਗੁਰੂ ਘਰ ਤੋਂ ਦਿੱਤਾ ਗਿਆ ਸਨਮਾਨ ਇਸ ਲਈ ਬਹੁਤ ਵੱਡਾ ਹੈ, ਕਿਉਂਕਿ ਇਹ ਕੇਵਲ ਰਾਸ਼ੀ ਹੀ ਨਹੀਂ ਬਲਕਿ ਗੁਰੂ ਸਾਹਿਬ ਦੀ ਬਖ਼ਸ਼ਿਸ਼ ਹੈ। ਇਸ ਦੌਰਾਨ ਬੀਬੀ ਜਗੀਰ ਕੌਰ ਨੇ ਸ਼੍ਰੋਮਣੀ ਕਮੇਟੀ ਵੱਲੋਂ ਖੇਡਾਂ ਨੂੰ ਪ੍ਰਫੁਲਤ ਕਰਨ ਲਈ ਕੀਤੇ ਜਾ ਰਹੇ ਯਤਨਾਂ ਦਾ ਜ਼ਿਕਰ ਕਰਦਿਆਂ ਕਿਹਾ ਕਿ ਕਮੇਟੀ ਦੀਆਂ ਖੇਡ ਅਕੈਡਮੀਆਂ ਲਗਾਤਾਰ ਸਰਗਰਮ ਹਨ ਅਤੇ ਸ਼੍ਰੋਮਣੀ ਕਮੇਟੀ ਦੀ ਹਾਕੀ

ਟੀਮ ਨੂੰ ਭਾਰਤੀ ਹਾਕੀ ਵੱਲੋਂ ਮਾਨਤਾ ਮਿਲ ਚੁੱਕੀ ਹੈ। ਇਸ ਦੇ ਨਾਲ ਹੀ ਵੱਖ-ਵੱਖ ਹੋਰ ਖੇਡਾਂ ਲਈ ਵੀ ਖੇਡ ਡਾਇਰੈਕਟੋਰੇਟ ਸਥਾਪਿਤ ਕੀਤਾ ਗਿਆ ਹੈ। ਬੀਬੀ ਜਗੀਰ ਕੌਰ ਨੇ ਆਪਣੇ ਸੰਬੋਧਨ ਵਿਚ ਭਾਰਤੀ ਹਾਕੀ ਟੀਮ ਦੇ ਖਿਡਾਰੀਆਂ ਨੂੰ ਵਧਾਈ ਦਿੰਦਿਆਂ ਅਗਲੇ ਓਲੰਪਿਕ ਵਿਚ ਸੋਨ ਤਮਗਾ ਜਿੱਤਣ ਦੀ ਆਸ ਪ੍ਰਗਟਾਈ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਵੀ ਹਾਕੀ ਟੀਮ ਦੇ ਖਿਡਾਰੀਆਂ ਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਵਧਾਈ ਦਿੱਤੀ। ਸਟੇਜ ਦਾ ਸੰਚਾਲਨ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਤੇ ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ ਨੇ ਕੀਤਾ। ਇਸ ਮੌਕੇ ਸਾਬਕਾ ਕੈਬਨਿਟ ਮੰਤਰੀ ਸ. ਗੁਲਜ਼ਾਰ ਸਿੰਘ ਰਣੀਕੇ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਅੰਤ੍ਰਿੰਗ ਮੈਂਬਰ ਸ. ਅਮਰੀਕ ਸਿੰਘ ਸ਼ਾਹਪੁਰ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਾਨ, ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਅਮਰਜੀਤ ਸਿੰਘ ਬੰਡਾਲਾ, ਸ. ਅਮਰੀਕ ਸਿੰਘ ਵਿਛੋਆ, ਬੀਬੀ ਗੁਰਿੰਦਰ ਕੌਰ, ਸ. ਕੁਲਦੀਪ ਸਿੰਘ ਤੇੜਾ, ਅਕਾਲੀ ਆਗੂ ਯੁਵਰਾਜ ਭੁਪਿੰਦਰ ਸਿੰਘ, ਸ. ਗੁਰਪ੍ਰਤਾਪ ਸਿੰਘ ਟਿੱਕਾ, ਸ. ਸੁਖਬੀਰ ਸਿੰਘ ਵਾਹਲਾ, ਸ. ਰਣਬੀਰ ਸਿੰਘ ਰਾਣਾ ਲੋਪੋਕੇ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ ਪੱਡਾ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸੁਲੱਖਣ ਸਿੰਘ ਭੰਗਾਲੀ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ, ਸ. ਗੁਰਮੀਤ ਸਿੰਘ ਆਨਰੇਰੀ ਸਕੱਤਰ, ਸ. ਦਿਲਰਾਜ ਸਿੰਘ ਗਿੱਲ, ਓਲੰਪੀਅਨ ਰਾਜਬੀਰ ਕੌਰ, ਓਲੰਪੀਅਨ ਗੁਰਮੇਜ ਸਿੰਘ, ਸ. ਗੁਰਜੀਤ ਸਿੰਘ ਢਿੱਲੋਂ, ਸ. ਬਲਵਿੰਦਰ ਸਿੰਘ ਸ਼ੰਮੀ, ਸੰਜੀਵ ਕੁਮਾਰ, ਸ. ਮਨਜੀਤ ਸਿੰਘ, ਹਾਕੀ ਕੋਚ ਸ. ਗੁਰਮੀਤ ਸਿੰਘ, ਵਧੀਕ ਮੈਨੇਜਰ ਸ. ਨਰਿੰਦਰ ਸਿੰਘ, ਸ. ਬਘੇਲ ਸਿੰਘ, ਸ. ਸੁਖਰਾਜ ਸਿੰਘ, ਸ. ਹਰਪ੍ਰੀਤ ਸਿੰਘ, ਸ. ਨਿਸ਼ਾਨ ਸਿੰਘ ਆਦਿ ਮੌਜੂਦ ਸਨ।

## ਭਾਰਤੀ ਹਾਕੀ ਟੀਮ ਦੇ ਕਪਤਾਨ ਨੇ ਕੀਤਾ ਸ਼੍ਰੋਮਣੀ ਕਮੇਟੀ ਦਾ ਧੰਨਵਾਦ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੀ ਹਾਕੀ ਟੀਮ ਦੇ ਕਪਤਾਨ ਸ. ਮਨਪ੍ਰੀਤ ਸਿੰਘ ਨੇ ਸਨਮਾਨ ਦੇਣ ਲਈ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦਾ ਧੰਨਵਾਦ ਕਰਦਿਆਂ ਕਿਹਾ ਕਿ ਗੁਰੂ ਘਰ ਤੋਂ ਮਿਲਿਆ ਸਨਮਾਨ ਸਾਡੇ ਲਈ ਸਭ ਤੋਂ ਵੱਡਾ ਸਨਮਾਨ ਹੈ। ਗੱਲਬਾਤ ਕਰਦਿਆਂ ਉਨ੍ਹਾਂ ਕਿਹਾ ਕਿ ਇਸ ਸਨਮਾਨ ਨਾਲ ਸਾਨੂੰ ਹੋਰ ਅੱਗੇ ਵੱਧਣ ਦਾ ਹੌਸਲਾ ਅਤੇ ਉਤਸ਼ਾਹ ਮਿਲਿਆ ਹੈ। ਉਨ੍ਹਾਂ ਆਖਿਆ ਕਿ ਜਦੋਂ ਅਸੀਂ ਕਾਂਸੀ ਤਮਗਾ ਜਿੱਤੇ ਸੀ, ਤਾਂ ਸਾਰੀ ਟੀਮ ਨੇ ਹੀ ਇਹ ਫੈਸਲਾ ਕੀਤਾ ਸੀ ਕਿ ਸਭ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਾਂਗੇ। ਅੱਜ ਗੁਰੂ ਸਾਹਿਬ ਦਾ ਅਸ਼ੀਰਵਾਦ ਲੈ ਕੇ ਆਪਣੇ ਆਪ ਨੂੰ ਵਡਭਾਗਾ ਸਮਝ ਰਹੇ ਹਾਂ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਮਿਲਿਆ ਸਨਮਾਨ ਸਾਰੀ ਕੌਮ ਵੱਲੋਂ ਦਿੱਤਾ ਗਿਆ ਸਨਮਾਨ ਹੈ। ਦੱਸਣਯੋਗ ਹੈ ਕਿ ਲੜਕਿਆਂ ਦੀ ਭਾਰਤੀ ਹਾਕੀ ਟੀਮ ਦੇ ੧੧ ਖਿਡਾਰੀਆਂ ਦੇ ਨਾਲ ਲੜਕੀਆਂ ਦੀ ਹਾਕੀ ਟੀਮ ਮੈਂਬਰ ਗੁਰਜੀਤ ਕੌਰ ਵੀ ਪਹੁੰਚੀ ਹੋਈ ਸੀ। ਲੜਕਿਆਂ ਦੀ ਹਾਕੀ ਟੀਮ ਵਿੱਚੋਂ ਸ. ਮਨਪ੍ਰੀਤ ਸਿੰਘ, ਸ. ਦਿਲਪ੍ਰੀਤ ਸਿੰਘ, ਸ. ਹਰਮਨਪ੍ਰੀਤ ਸਿੰਘ, ਸ. ਰੁਪਿੰਦਰਪਾਲ ਸਿੰਘ, ਸ. ਹਾਰਦਿਕ ਸਿੰਘ, ਸ. ਗੁਰਜੰਟ ਸਿੰਘ, ਸ੍ਰੀ ਵਰੁਣ ਕੁਮਾਰ, ਸ. ਮਨਦੀਪ ਸਿੰਘ, ਸ. ਸ਼ਮਸ਼ੇਰ ਸਿੰਘ, ਸ. ਸਿਮਰਨਜੀਤ ਸਿੰਘ, ਸ੍ਰੀ ਕ੍ਰਿਸ਼ਨ ਪਾਠਕ ਅਤੇ ਜਨਰਲ ਸੈਕਟਰੀ ਸ. ਰਜਿੰਦਰ ਸਿੰਘ ਹਾਜ਼ਰ ਸਨ। ਇਸ ਤੋਂ ਇਲਾਵਾ

ਖਿਡਾਰੀਆਂ ਦੇ ਪਰਿਵਾਰਕ ਮੈਂਬਰ ਵੀ ਪੁੱਜੇ ਹੋਏ ਸਨ। ਸਨਮਾਨ ਸਮਾਗਮ ਤੋਂ ਪਹਿਲਾਂ ਹਾਕੀ ਖਿਡਾਰੀਆਂ ਦਾ ਸ਼੍ਰੋਮਣੀ ਕਮੇਟੀ ਵੱਲੋਂ ਜੈਕਾਰਿਆਂ ਦੀ ਗੂੰਜ ਵਿਚ ਸ਼ਾਨਦਾਰ ਸਵਾਗਤ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੀ ਹਾਕੀ ਅਕੈਡਮੀ ਦੇ ਖਿਡਾਰੀ ਵੀ ਮੌਜੂਦ ਸਨ। ੧੧ ਅਗਸਤ

**ਪਟਵਾਰੀ ਭਰਤੀ ਟੈਸਟ ਸਮੇਂ ਕਕਾਰ ਉਤਾਰਨ ਲਈ ਮਜ਼ਬੂਰ ਕਰਨ ਦਾ ਮਾਮਲਾ:**

## ਬੀਬੀ ਜਗੀਰ ਕੌਰ ਵੱਲੋਂ ਐਡਵੋਕੇਟ ਸਿਆਲਕਾ ਦੀ ਅਗਵਾਈ ਵਿਚ ਕਮੇਟੀ ਗਠਿਤ

ਅੰਮ੍ਰਿਤਸਰ- ਪੰਜਾਬ ਸਰਕਾਰ ਵੱਲੋਂ ਪਟਵਾਰੀ ਭਰਤੀ ਕਰਨ ਲਈ ਲਏ ਗਏ ਟੈਸਟ ਮੌਕੇ ਚੰਡਗੀੜ੍ਹ ਦੇ ੩੨ ਸੈਕਟਰ 'ਚ ਪੈਂਦੇ ਇਕ ਕਾਲਜ ਵਿਚ ਗੁਰਸਿੱਖ ਬੱਚਿਆਂ ਨੂੰ ਕਕਾਰ ਉਤਾਰਨ ਲਈ ਮਜ਼ਬੂਰ ਕਰਨ ਦੇ ਮਾਮਲੇ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਾਂਚ ਲਈ ਇਕ ਸਬ-ਕਮੇਟੀ ਗਠਿਤ ਕੀਤੀ ਗਈ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਦੀ ਅਗਵਾਈ ਵਿਚ ਬਣਾਈ ਗਈ ਇਸ ਕਮੇਟੀ ਵਿਚ ਅੰਤ੍ਰਿੰਗ ਕਮੇਟੀ ਮੈਂਬਰ ਸ. ਅਜਮੇਰ ਸਿੰਘ ਖੇੜਾ, ਸ. ਅਮਰੀਕ ਸਿੰਘ ਸ਼ਾਹਪੁਰ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਨੂੰ ਸ਼ਾਮਲ ਕੀਤਾ ਗਿਆ ਹੈ, ਜਦਕਿ ਕਮੇਟੀ ਨੂੰ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਕੋਆਰਡੀਨੇਟ ਕਰਨਗੇ। ਬੀਬੀ ਜਗੀਰ ਕੌਰ ਨੇ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਪੰਜਾਬ ਸਰਕਾਰ ਵੱਲੋਂ ਲਈ ਗਈ ਪ੍ਰੀਖਿਆ ਸਮੇਂ ਗੁਰਸਿੱਖ ਬੱਚਿਆਂ ਦੀ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਈ ਗਈ ਹੈ। ਇਹ ਘਨੌਣੀ ਕਾਰਵਾਈ ਦੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਮਾਮਲੇ 'ਤੇ ਅਗਲੀ ਕਾਰਵਾਈ ਲਈ ਕਮੇਟੀ ਗਠਿਤ ਕੀਤੀ ਗਈ, ਜੋ ਪੀੜ੍ਹਤ ਬੱਚਿਆਂ ਨਾਲ ਰਾਬਤਾ ਕਰਕੇ ਜਾਂਚ ਰਿਪੋਰਟ ਦੇਵੇਗੀ। ਸ਼੍ਰੋਮਣੀ ਕਮੇਟੀ ਪ੍ਰਧਾਨ ਵੱਲੋਂ ਗਠਿਤ ਕੀਤੀ ਗਈ ਸਬ-ਕਮੇਟੀ ਦੇ ਮੁੱਖੀ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਕਿਹਾ ਕਿ ਇਹ ਸੰਜੀਦਾ ਮਾਮਲਾ ਹੈ, ਕਿਉਂਕਿ ਪੰਜਾਬ ਸਰਕਾਰ ਵੱਲੋਂ ਲਏ ਗਏ ਟੈਸਟ ਸਮੇਂ ਸਿੱਖ ਬੱਚਿਆਂ ਨੂੰ ਮਾਨਸਿਕ ਤੌਰ ''ਤੇ ਪ੍ਰੇਸ਼ਾਨ ਕੀਤਾ ਗਿਆ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਮਾਮਲੇ ਦੀ ਤਹਿ ਤੱਕ ਜਾਣ ਲਈ ਅਤੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦਿਵਾਉਣ ਲਈ ਉਨ੍ਹਾਂ ਨੂੰ ਜ਼ੁੰਮੇਵਾਰੀ ਸੌਂਪੀ ਗਈ ਹੈ ਅਤੇ ਇਸ ਮਾਮਲੇ ਵਿਚ ਜਲਦ ਹੀ ਜਾਂਚ ਸ਼ੁਰੂ ਕੀਤੀ ਜਾਵੇਗੀ। ਉਨ੍ਹਾਂ ਨੇ ਪੀੜ੍ਹਤ ਗੁਰਸਿੱਖ ਬੱਚਿਆਂ ਨੂੰ ਅਪੀਲ ਕੀਤੀ ਕਿ ਉਹ ਸ਼੍ਰੋਮਣੀ ਕਮੇਟੀ ਤੱਕ ਪਹੁੰਚ ਕਰਨ, ਤਾਂ ਜੋ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਈਆਂ ਜਾ ਸਕਣ। ੯ ਅਗਸਤ

## ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਹਰ ਸਿੱਖ ਪ੍ਰਚਾਰਕ ਵਜੋਂ ਨਿਭਾਵੇ ਜ਼ੁੰਮੇਵਾਰੀ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਸਿੱਖ ਐਜੂਕੇਸ਼ਨ ਬੈਲਜ਼ੀਅਮ ਵੱਲੋਂ ਬੱਚਿਆਂ ਦੇ ਧਾਰਮਿਕ ਮੁਕਾਬਲੇ ਕਰਵਾਏ ਗਏ। ਇਸ ਸਬੰਧ ਵਿਚ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਸਮਾਗਮ ਕੀਤਾ ਗਿਆ, ਜਿਸ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ,

ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਤੁਗਲਵਾਲ ਨੇ ਵਿਸ਼ੇਸ਼ ਤੌਰ 'ਤੇ ਸ਼ਮੂਲੀਅਤ ਕਰਕੇ ਬੱਚਿਆਂ ਨੂੰ ਅਸ਼ੀਰਵਾਦ ਦਿੱਤਾ। ਇਸ ਦੌਰਾਨ ਬੱਚਿਆਂ ਨੇ ਕਵਿਤਾਵਾਂ ਰਾਹੀਂ ਸਿੱਖ ਇਤਿਹਾਸ ਸੁਣਾਇਆ।

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਮਾਗਮ ਦੌਰਾਨ ਸੰਬੋਧਨ ਕਰਦਿਆਂ ਕਿਹਾ ਕਿ ਸਮੇਂ ਦੀ ਲੋੜ ਹੈ ਕਿ ਸਿੱਖੀ ਦੇ ਪ੍ਰਚਾਰ ਲਈ ਹਰ ਸਿੱਖ ਪ੍ਰਚਾਰਕ ਬਣੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਖ-ਵੱਖ ਢੰਗਾਂ ਨਾਲ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਲਈ ਨਿਰੰਤਰ ਕਾਰਜਸ਼ੀਲ ਹੈ। ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਸਮੇਂ-ਸਮੇਂ ਬੱਚਿਆਂ ਦੇ ਧਾਰਮਿਕ ਮੁਕਾਬਲੇ ਕਰਵਾ ਕੇ ਬੱਚਿਆਂ ਨੂੰ ਗੁਰਬਾਣੀ, ਗੁਰ-ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ ਜਾਂਦੀ। ਉਨ੍ਹਾਂ ਕਿਹਾ ਕਿ ਖ਼ੁਸ਼ੀ ਦੀ ਗੱਲ ਹੈ ਕਿ ਸਿੱਖ ਐਜੂਕੇਸ਼ਨ ਸੰਸਥਾ ਬੈਲਜ਼ੀਅਮ ਬੱਚਿਆਂ ਨੂੰ ਸਿੱਖ ਵਿਰਸੇ ਨਾਲ ਜੋੜਨ ਲਈ ਸ਼ਲਾਘਾਯੋਗ ਕਾਰਜ ਕਰ ਰਹੀ ਹੈ। ਸਿੱਖ ਐਜੂਕੇਸ਼ਨ ਬੈਲਜ਼ੀਅਮ ਵੱਲੋਂ ਵੱਖ-ਵੱਖ ਦੇਸ਼ਾਂ ਦੇ ਬੱਚਿਆਂ ਦੇ ਆਨਲਾਈਨ ਮੁਕਾਬਲੇ ਕਰਵਾ ਕੇ ਗੁਰਸਿੱਖੀ ਵਿਚ ਪ੍ਰਪੱਕ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਉਨ੍ਹਾਂ ਸਿੱਖ ਐਜੂਕੇਸ਼ਨ ਬੈਲਜ਼ੀਅਮ ਦੇ ਮੁਖੀ ਬੀਬੀ ਹਰਪ੍ਰੀਤ ਕੌਰ, ਸ. ਮਨਜਿੰਦਰ ਸਿੰਘ ਬੈਲਜ਼ੀਅਮ ਤੇ ਸੰਸਥਾ ਦੇ ਹੋਰ ਨੁਮਾਇੰਦਿਆਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਉਹ ਇਸੇ ਤਰ੍ਹਾਂ ਸਿੱਖੀ ਦੇ ਪ੍ਰਚਾਰ ਪ੍ਰਚਾਰ ਲਈ ਯਤਨਸ਼ੀਲ ਰਹਿਣ। ਸਿੱਖ ਐਜੂਕੇਸ਼ਨ ਬੈਲਜ਼ੀਅਮ ਵੱਲੋਂ ਸ. ਜਰਨੈਲ ਸਿੰਘ ਨੇ ਬੀਬੀ ਜਗੀਰ ਕੌਰ ਸਮੇਤ ਅਹੁਦੇਦਾਰਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਸਾਨੂੰ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ ਹੈ, ਜਿਸ ਲਈ ਸੰਸਥਾ ਸ਼੍ਰੋਮਣੀ ਕਮੇਟੀ ਦੀ ਧੰਨਵਾਦੀ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ ਕੰਗ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ, ਸਿੱਖ ਐਜੂਕੇਸ਼ਨ ਬੈਲਜ਼ੀਅਮ ਸੰਸਥਾ ਤੋਂ ਬੀਬੀ ਤੇਜਿੰਦਰ ਕੌਰ, ਬੀਬੀ ਪੁਨੀਤ ਕੌਰ, ਬੀਬੀ ਜਸਮੀਤ ਕੌਰ, ਸ. ਸਤਵਿੰਦਰ ਸਿੰਘ, ਸ. ਜਸਪਾਲ ਸਿੰਘ, ਸ. ਜਰਨੈਲ ਸਿੰਘ, ਸ. ਪਲਵਿੰਦਰ ਸਿੰਘ ਅਤੇ ਸੰਗਤਾਂ ਹਾਜ਼ਰ ਸਨ। ੧੩ ਅਗਸਤ

# ਬੀਬੀ ਜਗੀਰ ਕੌਰ ਨੇ ਭਾਰਤ ਦੇ ਪ੍ਰਧਾਨ ਮੰਤਰੀ ਤੇ ਵਿਦੇਸ਼ ਮੰਤਰੀ ਨੂੰ ਅਫ਼ਗਾਨਿਸਤਾਨ ਸਿੱਖਾਂ ਦੀ ਸੁਰੱਖਿਆ ਲਈ ਲਿਖਿਆ ਪੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਤੇ ਵਿਦੇਸ਼ ਮੰਤਰੀ ਸ੍ਰੀ ਸੁਭਰਮਨੀਅਮ ਜੈਸ਼ੰਕਰ ਨੂੰ ਅਫ਼ਗਾਨਿਸਤਾਨ ਵਿਚ ਵੱਸਦੇ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਉਣ ਅਤੇ ਜੋ ਸਿੱਖ ਅਫ਼ਗਾਨਿਸਤਾਨ ਤੋਂ ਭਾਰਤ ਆਉਣਾ ਚਾਹੁੰਦੇ ਹਨ, ਉਨ੍ਹਾਂ ਲਈ ਬਿਨਾ ਸ਼ਰਤ ਪ੍ਰਬੰਧ ਕਰਨ ਦੀ ਅਪੀਲ ਕੀਤੀ ਹੈ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਐਲਾਨ ਕੀਤਾ ਕਿ ਜਿਹੜੇ ਸਿੱਖ ਭਾਰਤ ਆਉਣਗੇ, ਉਨ੍ਹਾਂ ਦੇ ਰਹਿਣ-ਸਹਿਣ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਕਰੇਗੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੇਸ਼ ਦੇ ਪ੍ਰਧਾਨ ਮੰਤਰੀ ਤੇ ਵਿਦੇਸ਼ ਮੰਤਰੀ ਨੂੰ ਲਿਖੇ ਪੱਤਰ 'ਚ ਕਿਹਾ ਕਿ ਅਫ਼ਗਾਨਿਸਤਾਨ ਦੇ ਮੌਜੂਦਾ ਹਾਲਾਤਾਂ ਵਿਚ ਸਿੱਖ ਭੈ-ਭੀਤ ਹਨ ਅਤੇ ਉਹ ਆਪਣੇ ਆਪ ਨੂੰ ਅਸੁਰੱਖਿਅਤ ਮਹਿਸੂਸ ਕਰ ਰਹੇ ਹਨ। ਉਨ੍ਹਾਂ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਸਿੱਖਾਂ ਦੀ ਅਫ਼ਗਾਨਿਸਤਾਨ ਵਿਚ ਸੁਰੱਖਿਆ ਲਈ ਤੁਰੰਤ ਲੋੜੀਂਦੇ ਕਦਮ ਚੁੱਕੇ ਜਾਣ ਅਤੇ ਭਾਰਤ ਆਉਣਾ ਚਾਹੁੰਦੇ ਸਿੱਖਾਂ ਲਈ ਢੁੱਕਵੇਂ ਪ੍ਰਬੰਧ ਕੀਤੇ ਜਾਣ। ਉਨ੍ਹਾਂ ਦੇਸ਼ ਦੇ ਪ੍ਰਧਾਨ ਮੰਤਰੀ ਤੇ ਵਿਦੇਸ਼ ਮੰਤਰੀ ਨੂੰ ਯਾਦ ਕਰਵਾਇਆ ਕਿ ਕਦੇ

ਅਫ਼ਗਾਨਿਸਤਾਨ ਵਿਚ ਭਰਵੀਂ ਗਿਣਤੀ 'ਚ ਸਿੱਖ ਵੱਸਦੇ ਸਨ, ਪਰ ਦੁੱਖ ਦੀ ਗੱਲ ਹੈ ਕਿ ਅੱਜ ਕੇਵਲ ੨੦ ਕੁ ਪਰਿਵਾਰ ਹੀ ਉਥੇ ਰਹਿ ਰਹੇ ਹਨ। ਉਨ੍ਹਾਂ ਕਿਹਾ ਕਿ ਇਸ ਤੋਂ ਵੀ ਵੱਡਾ ਦੁੱਖ ਹੈ ਕਿ ਰਹਿ ਗਏ ਕੁਝ ਕੁ ਪਰਿਵਾਰ ਵੀ ਡਰ ਦੇ ਸਾਏ 'ਚ ਜ਼ਿੰਦਗੀ ਬਤੀਤ ਕਰ ਰਹੇ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਿੱਖਾਂ ਨੂੰ ਭਾਰਤ ਲਿਆ ਕੇ ਵਸਾਉਣ ਲਈ ਪਹਿਲਕਦਮੀ ਕਰੇ। ਉਨ੍ਹਾਂ ਕਿਹਾ ਕਿ ਅਫ਼ਗਾਨਿਸਤਾਨ ਤੋਂ ਆਉਣ ਵਾਲੇ ਸਿੱਖਾਂ ਦੇ ਰਹਿਣ-ਸਹਿਣ ਦੇ ਪ੍ਰਬੰਧ ਲਈ ਸ਼੍ਰੋਮਣੀ ਕਮੇਟੀ ਵਚਨਬੱਧ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਹ ਬੇਹੱਦ ਸੰਜੀਦਾ ਮਾਮਲਾ ਹੈ, ਇਸ ਲਈ ਸਰਕਾਰ ਪਹਿਲ ਦੇ ਅਧਾਰ 'ਤੇ ਕਾਰਵਾਈ ਕਰੇ। ੧੪ ਅਗਸਤ

# ਸ਼੍ਰੋਮਣੀ ਕਮੇਟੀ ਨੂੰ ਆਮਦਨ ਕਰ ਦੇ ਸੈਕਸ਼ਨ 80-ਜੀ ਤਹਿਤ ਮਿਲੀ ਮਾਨਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੇਵਾ ਕਾਰਜਾਂ ਲਈ ਦਾਨ ਦੇਣ ਵਾਲੇ ਸ਼ਰਧਾਲੂ ਹੁਣ ਸੈਕਸ਼ਨ ੮੦-ਜੀ ਤਹਿਤ ਆਮਦਨ ਕਰ ਵਿਚ ਛੋਟ ਪ੍ਰਾਪਤ ਕਰ ਸਕਣਗੇ। ਇਸ ਸਬੰਧ ਵਿਚ ਬੀਤੇ ਦਿਨੀ ਇਨਕਮ ਟੈਕਸ ਐਪੀਲੇਟ ਟ੍ਰਿਬਿਊਨਲ ਅੰਮ੍ਰਿਤਸਰ ਨੇ ਸ਼੍ਰੋਮਣੀ ਕਮੇਟੀ ਦੇ ਹੱਕ ਵਿਚ ਫੈਸਲਾ ਸੁਣਾਇਆ ਹੈ, ਜਿਸ ਦਾ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਵਾਗਤ ਕੀਤਾ।

ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਇਸ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਹੈ ਕਿ ੧੨ ਸਾਲ ਪਹਿਲਾਂ ਸੰਨ੍ਹ ੨੦੦੯ ਤੋਂ ਇਨਕਮ ਟੈਕਸ ਸੈਕਸ਼ਨ ੮੦-ਜੀ ਤਹਿਤ ਰਜਿਸਟ੍ਰੇਸ਼ਨ ਅਤੇ ਆਮਦਨ ਕਰ ਵਿਚ ਰਿਬੇਟ ਲਈ ਯਤਨ ਕੀਤੇ ਜਾ ਰਹੇ ਸਨ, ਜਿਸ ਨੂੰ ਹੁਣ ਸਫਲਤਾ ਮਿਲਣ ਨਾਲ ਸੰਗਤ ਦਾਨ ਦੇਣ 'ਤੇ ਛੋਟ ਪ੍ਰਾਪਤ ਕਰ ਸਕੇਗੀ। ਉਨ੍ਹਾਂ ਇਸ ਕੇਸ ਦੌਰਾਨ ਸੇਵਾਵਾਂ ਦੇਣ ਵਾਲੇ ਵਕੀਲਾਂ ਤੇ ਮਾਹਰਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਇਹ ਇਕ ਨੇਕ ਅਤੇ ਭਲੇ ਦਾ ਫੈਸਲਾ ਹੈ। ਉਨ੍ਹਾਂ ਦੱਸਿਆ ਕਿ ਇਸ ਕੇਸ ਲਈ ਐਡਵੋਕੇਟ ਪ੍ਰੇਮ ਸਿੰਘ, ਐਡਵੋਕੇਟ ਗੁਨਜੀਤ ਸਿੰਘ ਸਿਆਲ, ਸੀ.ਏ. ਸ. ਗੁਰਚਰਨ ਸਿੰਘ ਸਿਆਲ ਤੇ ਸ੍ਰੀ ਟੀ.ਐਸ. ਅਰੋੜਾ ਨੇ ਸੇਵਾਵਾਂ ਦਿੱਤੀਆਂ ਹਨ। ਸ. ਧਾਮੀ ਨੇ ਕਿਹਾ ਕਿ ੧੯੮੪ ਤੋਂ ਬਾਅਦ ਸ਼੍ਰੋਮਣੀ ਕਮੇਟੀ ਵੱਲੋਂ ਸੈਕਸ਼ਨ ੮੦-ਜੀ ਤਹਿਤ ਮਾਨਤਾ ਲਈ ਜਦੋਜਹਿਦ ਕੀਤੀ ਜਾ ਰਹੀ ਸੀ ਅਤੇ ਸੰਗਤ ਦੀ ਇਸ ਨੂੰ ਲੈ ਕੇ ਵੱਡੀ ਮੰਗ ਸੀ। ਹੁਣ ਮਾਨਤਾ ਮਿਲਣ ਨਾਲ ਸੰਗਤ ਨੂੰ ਵੱਡੀ ਰਾਹਤ ਪ੍ਰਾਪਤ ਹੋਵੇਗੀ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਅਤੇ ਸਮਾਜ ਭਲਾਈ ਦੇ ਕਾਰਜਾਂ ਲਈ ਸਹਿਯੋਗ ਕਰਨ ਵਾਸਤੇ ਇਸ ਦਾ ਲਾਭ ਪ੍ਰਾਪਤ ਕਰਨ। ੧੭ ਅਗਸਤ

# ਪਾਕਿਸਤਾਨ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਬੁੱਤ ਤੋੜਨ ਦੀ ਬੀਬੀ ਜਗੀਰ ਕੌਰ ਨੇ ਕੀਤੀ ਸਖ਼ਤ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਲਾਹੌਰ (ਪਾਕਿਸਤਾਨ) ਵਿਚ ਸ਼ਾਹੀ ਕਿਲ੍ਹੇ ਵਿਚਲੀ ਸਿੱਖ ਗੈਲਰੀ ਦੇ ਬਾਹਰ ਸਥਾਪਤ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਬੁੱਤ ਤੋੜਨ ਦੀ ਸ਼ਖਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਦਫ਼ਤਰ ਤੋਂ ਜਾਰੀ ਬਿਆਨ ਵਿਚ ਬੀਬੀ ਜਗੀਰ ਕੌਰ ਨੇ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਅਜਿਹਾ ਸਿੱਖ ਰਾਜਾ ਸੀ ਜਿਸ ਦੇ ਰਾਜ ਵਿਚ ਸਭ ਨੂੰ ਬਰਾਬਰ ਹੱਕ ਸਨ ਅਤੇ ਕਿਸੇ ਨਾਲ ਵੀ ਵਿਤਕਰਾ ਨਹੀਂ ਕੀਤਾ ਜਾਂਦਾ ਸੀ।

ਉਨ੍ਹਾਂ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਦਾ ਸ਼ਾਸਨ ਗੁਰੂ ਸਾਹਿਬਾਨਾਂ ਦੇ ਮੂਲ ਸਿਧਾਂਤਾਂ ਦੇ ਅਧਾਰਿਤ ਸੀ, ਜਿਸ ਵਿਚ ਸਮਾਜਿਕ ਸਮਾਨਤਾ ਤੇ ਸਭ ਨੂੰ ਧਾਰਮਿਕ ਅਜ਼ਾਦੀ ਸੀ। ਉਨ੍ਹਾਂ ਦੇ ਦਰਬਾਰ ਵਿਚ ਸਿੱਖਾਂ ਤੋਂ ਇਲਾਵਾ ਹੋਰਨਾਂ ਧਰਮਾਂ ਦੇ ਅਧਿਕਾਰੀ ਵੀ ਤੈਨਾਤ ਸਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਨੇ ਜਿਥੇ ਗੁਰਦੁਆਰਾ ਸਾਹਿਬਾਨ ਦੇ ਨਾਮ ਜਗੀਰਾਂ ਲਗਾਈਆਂ, ਉਥੇ ਧਰਮ ਨਿਰਪੱਖਤਾ ਦੀ ਮਿਸਾਲ ਪੈਦਾ ਕਰਦਿਆਂ ਦੂਸਰੇ ਧਰਮਾਂ ਦਾ ਵੀ ਵੱਡਾ ਸਤਿਕਾਰ ਕੀਤਾ ਅਤੇ ਲੋੜ ਅਨੁਸਾਰ ਕਾਰਜ ਕਰਵਾਏ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਦਾ ਨਾਮ ਦੁਨੀਆਂ ਦੇ ਚੋਣਵੇਂ ਸ਼ਾਸਕਾਂ ਵਿਚ ਸ਼ਮਾਰ ਹੈ ਜਿਨ੍ਹਾਂ ਨੇ ਮਨੁੱਖਤਾ ਦੀ ਭਲਾਈ ਲਈ ਵੱਡੇ ਕਾਰਜ ਕੀਤੇ। ਉਨ੍ਹਾਂ ਕਿਹਾ ਕਿ ਵਿਸ਼ਵ ਮਾਨਤਾ ਵਾਲੇ ਸਿੱਖ ਸ਼ਾਸਕ ਦਾ ਬੁੱਤ ਤੋੜ ਕੇ ਨਫਰਤ ਦਾ ਪ੍ਰਗਟਾਵਾ ਕਰਨਾ ਮਨੁੱਖੀ ਸਰੋਕਾਰਾਂ ਦੇ ਵਿਰੁੱਧ ਕਾਰਵਾਈ ਹੈ। ਉਨ੍ਹਾਂ ਪਾਕਿਸਤਾਨ ਸਰਕਾਰ ਨੂੰ ਅਪੀਲ ਕੀਤੀ ਕਿ ਮਹਾਰਾਜਾ ਰਣਜੀਤ ਸਿੰਘ ਦੇ ਬੁੱਤ ਦੀ ਨਿਰਾਦਰੀ ਕਰਨ ਵਾਲੇ ਦੋਸ਼ੀਆਂ ਖਿਲਾਫ ਸਖ਼ਤ ਕਾਰਵਾਈ ਕੀਤੀ ਜਾਵੇ, ਤਾਂ ਜੋ ਅੱਗੋਂ ਅਜਿਹੀ ਕੋਈ ਘਿਨਾਉਣੀ ਹਰਕਤ ਨਾ ਕਰੇ। ੧੭ ਅਗਸਤ

# ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾਂ 'ਚ ਸਥਿਤ ਗੁਰਦੁਆਰਾ ਸ਼ਹੀਦ ਬੁੰਗਾ ਦੇ ਨਵੀਨੀਕਰਨ ਦੀ ਸੇਵਾ ਆਰੰਭ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਕਰਮਾਂ 'ਚ ਸਥਿਤ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਯਾਦਗਾਰ ਗੁਰਦੁਆਰਾ ਸ਼ਹੀਦ ਬੁੰਗਾ ਦੇ ਨਵੀਨੀਕਰਨ ਦੀ ਸੇਵਾ ਅੱਜ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸ਼ੁਰੂ ਕੀਤੀ ਗਈ। ਇਸ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸੁਖਜਿੰਦਰ ਸਿੰਘ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਸੁਲਤਾਨ ਸਿੰਘ ਨੇ ਕੀਤੀ ਅਤੇ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ ਨੇ ਸੰਗਤਾਂ ਨੂੰ ਸਰਵਣ ਕਰਵਾਇਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਕਰਮਾਂ ਵਿਚ ਵੱਖ-ਵੱਖ ਯਾਦਗਾਰਾਂ ਸਥਾਪਿਤ ਹਨ, ਜੋ ਸਿੱਖ ਇਤਿਹਾਸ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨਾਲ ਸਬੰਧਤ ਹਨ। ਉਨ੍ਹਾਂ ਕਿਹਾ ਕਿ ਸੰਗਤਾਂ ਦੀ ਲੰਮੇ ਸਮੇਂ ਤੋਂ ਮੰਗ ਸੀ ਕਿ ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾਂ ਵਿਚ ਸਥਿਤ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਸਥਾਨ ਦਾ ਨਵੀਨੀਕਰਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਇਸ ਸਬੰਧੀ ਸ਼੍ਰੋਮਣੀ ਕਮੇਟੀ ਨੇ ਸਿੰਘ ਸਾਹਿਬਾਨ ਨਾਲ ਵਿਚਾਰ ਕਰਕੇ ਗੁਰਦੁਆਰਾ ਸ਼ਹੀਦ ਬੁੰਗਾ ਦਾ ਨਵੀਨੀਕਰਨ ਕਰਨ ਦਾ ਫੈਸਲਾ ਕੀਤਾ ਸੀ, ਜਿਸ ਦੀ ਅੱਜ ਸ਼ੁਰੂਆਤ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਸ਼ਹੀਦ ਬਾਬਾ ਦੀਪ ਸਿੰਘ ਜੀ ਦਾ ਸਿੱਖ ਇਤਿਹਾਸ ਅੰਦਰ ਅਹਿਮ ਅਸਥਾਨ ਹੈ, ਜਿਨ੍ਹਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਹੋ ਰਹੀ ਬੇਅਦਬੀ ਨੂੰ ਰੋਕਣ ਲਈ ਸ਼ਹੀਦੀ ਦਿੱਤੀ। ਉਨ੍ਹਾਂ ਕਿਹਾ ਕਿ ਸੰਗਤਾਂ ਦੀਆਂ ਭਾਵਨਾਵਾਂ ਇਸ ਅਸਥਾਨ ਨਾਲ ਜੁੜੀਆਂ ਹੋਈਆਂ ਹਨ ਅਤੇ ਬਹੁਤ ਸਾਰੀ ਸੰਗਤ ਇਥੇ ਸ੍ਰੀ ਅਖੰਡ ਪਾਠ ਸਾਹਿਬ ਦੀ ਸੇਵਾ ਲੈਣਾ ਚਾਹੁੰਦੀ ਹੈ। ਇਸ ਦੇ ਨਵੀਨੀਕਰਨ ਨਾਲ ਸੰਗਤਾਂ ਇਥੇ ਸ੍ਰੀ ਅਖੰਡ ਪਾਠ ਸਾਹਿਬ ਕਰਵਾ ਸਕਣਗੀਆਂ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਕਰਵਾਈ ਜਾ ਰਹੀ ਇਸ ਸੇਵਾ ਵਿਚ ਕਰਨਲ ਬਲਬੀਰ ਸਿੰਘ ਸਰਹਾਲੀ ਦੇ ਪਰਿਵਾਰ ਵੱਲੋਂ ਮਾਇਕ

ਯੋਗਦਾਨ ਪਾਇਆ ਜਾਵੇਗਾ। ਇਸ ਮੌਕੇ ਬੀਬੀ ਜਗੀਰ ਕੌਰ ਨੇ ਕਰਨਲ ਬਲਬੀਰ ਸਿੰਘ ਸਰਹਾਲੀ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਮੰਗਵਿੰਦਰ ਸਿੰਘ ਖਾਪੜਖੇੜੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਬੀਬੀ ਪਰਮਜੀਤ ਕੌਰ ਛਾਬੜਾ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਆਰਕੀਟੈਕਟ ਸ. ਰਾਵਲ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸ. ਹਰਪ੍ਰੀਤ ਸਿੰਘ, ਸ. ਨਰਿੰਦਰ ਸਿੰਘ, ਸ. ਜਤਿੰਦਰ ਸਿੰਘ ਐਸਡੀਓ, ਸ. ਸ਼ਮਸ਼ੇਰ ਸਿੰਘ ਜੇਈ ਅਤੇ ਸੰਗਤਾਂ ਮੌਜੂਦ ਸਨ।

**ਬੀਬੀ ਜਗੀਰ ਕੌਰ ਨੇ ਆਸਟਰੇਲੀਆ ਦੇ ਨਿਊ ਸਾਊਥ ਵੇਲਸ ਵਿਖੇ ਸਕੂਲਾਂ 'ਚ ਸਿੱਖ ਬੱਚਿਆਂ ਦੇ ਕਿਰਪਾਨ ਪਾਉਣ 'ਤੇ ਲੱਗੀ ਰੋਕ ਹਟਾਉਣ ਦਾ ਕੀਤਾ ਸਵਾਗਤ–** ਆਸਟਰੇਲੀਆ ਦੇ ਨਿਊ ਸਾਊਥ ਵੇਲਸ ਵਿਖੇ ਸਕੂਲਾਂ ਵਿੱਚ ਸਿੱਖ ਬੱਚਿਆਂ ਦੇ ਕਿਰਪਾਨ ਪਾਉਣ 'ਤੇ ਲਗਾਈ ਗਈ ਰੋਕ ਹਟਾਉਣ ਦਾ ਬੀਬੀ ਜਗੀਰ ਕੌਰ ਨੇ ਸਵਾਗਤ ਕੀਤਾ ਹੈ। ਉਨ੍ਹਾਂ ਕਿਹਾ ਕਿ ਪਿਛਲੇ ਸਮੇਂ ਵਿਚ ਆਸਟਰੇਲੀਆ ਦੇ ਨਿਊ ਸਾਊਥ ਵੇਲਸ ਦੇ ਸਰਕਾਰੀ ਸਕੂਲਾਂ ਵਿੱਚ ਸਿੱਖ ਬੱਚਿਆਂ ਦੇ ਕਿਰਪਾਨ ਪਾਉਣ 'ਤੇ ਪਾਬੰਦੀ ਲਗਾਈ ਗਈ ਹੈ, ਜਿਸ ਦਾ ਸ਼੍ਰੋਮਣੀ ਕਮੇਟੀ ਸਮੇਤ ਸਿੱਖ ਸੰਗਤਾਂ ਨੇ ਭਾਰੀ ਵਿਰੋਧ ਕੀਤਾ ਸੀ। ਬੀਬੀ ਜਗੀਰ ਕੌਰ ਨੇ ਕਿਹਾ ਕਿ ਕਕਾਰ ਸਿੱਖਾਂ ਦੇ ਜੀਵਨ ਦਾ ਅਹਿਮ ਤੇ ਅਨਿਖੜਵਾਂ ਅੰਗ ਹਨ, ਜਿਸ 'ਤੇ ਪਾਬੰਦੀ ਲਗਾਉਣਾ ਬਰਦਾਸ਼ਤਯੋਗ ਨਹੀਂ। ਉਨ੍ਹਾਂ ਕਿਹਾ ਕਿ ਆਸਟਰੇਲੀਆ ਦੇ ਸਿੱਖ ਆਗੂਆਂ ਅਤੇ ਗੁਰਦੁਆਰਾ ਕਮੇਟੀਆਂ ਵੱਲੋਂ ਉਥੋਂ ਦੇ ਸਿੱਖਿਆ ਵਿਭਾਗ ਨਾਲ ਲਗਾਤਾਰ ਰਾਬਤਾ ਕਰਕੇ ਇਸ ਸਮੱਸਿਆ ਦੇ ਹੱਲ ਲਈ ਯਤਨ ਕੀਤੇ ਜਾ ਰਹੇ ਸਨ। ਉਨ੍ਹਾਂ ਕਿਹਾ ਕਿ ਖੁਸ਼ੀ ਦੀ ਗੱਲ ਹੈ ਕਿ ਸਿੱਖਿਆ ਵਿਭਾਗ ਵੱਲੋਂ ਸਕੂਲਾਂ ਵਿਚ ਪੜ੍ਹਦੇ ਸਿੱਖ ਬੱਚਿਆਂ ਨੂੰ ਕਿਰਪਾਨ ਪਹਿਨਣ ਦੀ ਇਜਾਜ਼ਤ ਦੇ ਦਿੱਤੀ ਗਈ ਹੈ। ੨੦ ਅਗਸਤ

# ਕਾਂਗਰਸੀ ਆਗੂਆਂ ਨੇ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਪਲਾਜ਼ਾ ਵਿਖੇ ਪੇਸ਼ੀ ਦਾ ਨਾਟਕ ਕਰਕੇ ਸਿੱਖ ਪ੍ਰੰਪਰਾਵਾਂ ਦਾ ਕੀਤਾ ਘਾਣ– ਬੀਬੀ ਜਗੀਰ ਕੌਰ

ਅੰਮ੍ਰਿਤਸਰ– ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਾਂਗਰਸ ਦੇ ਮੰਤਰੀ ਤੇ ਵਿਧਾਇਕਾਂ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਮਾਣ ਮਰਯਾਦਾ ਨੂੰ ਢਾਹ ਲਾਉਣ ਦੀ ਕਾਰਵਾਈ ਦਾ ਸਖ਼ਤ ਨੋਟਿਸ ਲੈਂਦਿਆਂ ਕਾਂਗਰਸੀ ਆਗੂਆਂ ਨੂੰ ਸਿੱਖ ਕੌਮ ਵਿਚ ਦੋਫਾੜ ਪਾਉਣ ਦੀ ਕਾਰਵਾਈ ਤੋਂ ਬਾਜ ਆਉਣ ਲਈ ਕਿਹਾ। ਬੀਬੀ ਜਗੀਰ ਕੌਰ ਨੇ ਕਿਹਾ ਕਿ ਕਾਂਗਰਸ ਦੇ ਮੰਤਰੀ ਸ. ਤ੍ਰਿਪਤ ਰਾਜਿੰਦਰ ਸਿੰਘ ਬਾਜਵਾ, ਵਿਧਾਇਕ ਸ. ਕੁਲਬੀਰ ਸਿੰਘ ਜੀਰਾ ਤੇ ਸ. ਹਰਮਿੰਦਰ ਸਿੰਘ ਗਿੱਲ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਬਾਹਰ ਸੜਕ 'ਤੇ ਆਪੇ ਬਣੇ ਜਥੇਦਾਰ ਦੇ ਸਾਹਮਣੇ ਪੇਸ਼ ਹੋ ਕੇ ਜੋ ਨਾਟਕ ਕੀਤਾ ਉਹ ਸਰਾਸਰ ਗਲਤ ਹੈ। ਉਨ੍ਹਾਂ ਕਿਹਾ ਕਿ ਕਾਂਗਰਸ ਦੇ ਇੰਨ੍ਹਾਂ ਆਗੂਆਂ ਨੇ ਕੁਝ ਦਿਨ ਪਹਿਲਾਂ ਹੀ ਅਖੌਤੀ ਜਥੇਦਾਰ ਭਾਈ ਧਿਆਨ ਸਿੰਘ ਮੰਡ ਨੂੰ ਪੱਤਰ ਲਿਖ ਕੇ ਇਹ ਜ਼ਾਹਰ ਕੀਤਾ ਸੀ ਕਿ ਉਸ ਨੂੰ ਸਿੱਖ ਪੰਥ ਦੀਆਂ ਨੁਮਾਇੰਦਾ ਸੰਸਥਾਵਾਂ ਵੱਲੋਂ ਜਥੇਦਾਰ ਵਜੋਂ ਕੋਈ ਮਾਨਤਾ ਨਹੀਂ

ਹੈ, ਇਸ ਲਈ ਉਹ ਉਸ ਕੋਲ ਪੇਸ਼ ਨਹੀਂ ਹੋ ਸਕਦੇ ਪਰ ਕਲ੍ਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਪਲਾਜ਼ੇ ਵਿਖੇ ਪੇਸ਼ੀ ਦਾ ਨਾਟਕ ਕਰਕੇ ਉਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਪ੍ਰੰਪਰਾਵਾਂ ਤੇ ਮਾਣ-ਮਰਯਾਦਾ ਦਾ ਘਾਣ ਕੀਤਾ ਹੈ। ਉਨ੍ਹਾਂ ਕਿਹਾ ਕਿ ਕਾਂਗਰਸ ਪਾਰਟੀ ਸ਼ੁਰੂ ਤੋਂ ਹੀ ਸਿੱਖਾਂ ਅੰਦਰ ਵੰਡੀਆਂ ਪਾਉਣ ਦੇ ਮਨਸੂਬੇ ਰਚਦੀ ਰਹੀ ਹੈ। ਇਸੇ ਹੀ ਪਾਰਟੀ ਨੇ ਜੂਨ ੧੯੮੪ ਵਿਚ ਹਮਲਾ ਕਰਵਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਾਹੁਣ ਦੀ ਘਨੌਣੀ ਹਰਕਤ ਕੀਤੀ ਸੀ ਅਤੇ ਇਸੇ ਪਾਰਟੀ ਦੇ ਆਗੂ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਪ੍ਰੰਪਰਾਵਾਂ ਨੂੰ ਢਾਹ ਲਾਉਣ ਦੇ ਯਤਨ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਇਹ ਕਿਥੇ ਲਿਖਿਆ ਹੋਇਆ ਹੈ ਕਿ ਪੁਰਾਤਨ ਪ੍ਰੰਪਰਾਵਾਂ ਨੂੰ ਤਿਆਗ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਜਗ੍ਹਾ ਕਿਸੇ ਵੀ ਥਾਂ ਖੜ੍ਹ ਕੇ ਪੇਸ਼ੀ ਦਾ ਢੌਂਗ ਰਚਾਇਆ ਜਾਵੇ। ਬੀਬੀ ਜਗੀਰ ਕੌਰ ਨੇ ਸੰਗਤਾਂ ਨੂੰ ਅਪੀਲ ਕੀਤੀ ਕਿ ਕਾਂਗਰਸ ਦੇ ਅਜਿਹੇ ਮਨਸੂਬਿਆਂ ਤੋਂ ਸੁਚੇਤ ਰਹੇ। ੨੧ ਅਗਸਤ

# ਟੋਕੀਓ ਓਲੰਪਿਕ ਵਿਚ ਖੇਡਣ ਵਾਲੀਆਂ ਭਾਰਤੀ ਹਾਕੀ ਟੀਮ ਦੀਆਂ ਖਿਡਾਰਨਾਂ ਦਾ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨ

## ਬੀਬੀ ਜਗੀਰ ਕੌਰ ਨੇ ਪੰਜ-ਪੰਜ ਲੱਖ ਰੁਪਏ ਦੇ ਚੈੱਕ ਦੇ ਕੇ ਕੀਤਾ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਟੋਕੀਓ ਓਲੰਪਿਕ ਵਿਚ ਖੇਡਣ ਵਾਲੇ ਖਿਡਾਰੀਆਂ ਨੂੰ ਸਨਮਾਨਿਤ ਕਰਨ ਲਈ ਕੀਤੇ ਫੈਸਲੇ ਤਹਿਤ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਟੋਕੀਓ ਓਲੰਪਿਕ ਖੇਡਾਂ ਦੌਰਾਨ ਲੜਕੀਆਂ ਦੀ ਭਾਰਤੀ ਹਾਕੀ ਟੀਮ ਦੀਆਂ ਹਰਿਆਣਾ ਨਾਲ ਸਬੰਧਤ ਤਿੰਨ ਖਿਡਾਰਨਾਂ ਨਵਜੋਤ ਕੌਰ, ਨਵਰੀਤ ਕੌਰ ਤੇ ਰਾਣੀ ਰਾਮਪਾਲ ਨੂੰ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਪੰਜ-ਪੰਜ ਲੱਖ ਰੁਪਏ ਦੇ ਚੈੱਕ, ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਤੇ ਸਿਰੋਪਾਓ ਨਾਲ ਸਨਮਾਨਿਤ ਕੀਤਾ।

ਇਸ ਮੌਕੇ ਗੱਲਬਾਤ ਕਰਦਿਆਂ ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਰਤੀ ਹਾਕੀ ਖਿਡਾਰੀਆਂ ਨੇ ਆਪਣੀ ਮਿਹਨਤ ਸਦਕਾ ਹਾਕੀ ਨੂੰ ਦੁਬਾਰਾ ਪ੍ਰਫੁੱਲਤ ਕਰਨ ਦਾ ਕਾਰਜ ਕੀਤਾ ਹੈ। ਉਨ੍ਹਾਂ ਕਿਹਾ ਕਿ ਖੇਡਾਂ ਬੱਚਿਆਂ ਦੇ ਮਾਨਸਿਕ ਅਤੇ ਸਰੀਰਕ ਵਿਕਾਸ ਵਿਚ ਵੱਡਾ ਮਹੱਤਵ ਰੱਖਦੀਆਂ ਹਨ, ਇਸ ਲਈ ਨੌਜੁਆਨੀ ਨੂੰ ਪੜ੍ਹਾਈ ਦੇ ਨਾਲ-ਨਾਲ ਖੇਡਾਂ ਵਿਚ ਵੀ ਮੱਲ੍ਹਾ ਮਾਰਨੀਆਂ ਚਾਹੀਦੀਆਂ ਹਨ। ਬੀਬੀ ਜਗੀਰ ਕੌਰ ਨੇ ਲੜਕੀਆਂ ਦੀ ਹਾਕੀ ਟੀਮ ਦੇ ਪ੍ਰਦਰਸ਼ਨ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਭਾਵੇਂ ਲੜਕੀਆਂ ਦੀ ਹਾਕੀ ਟੀਮ ਓਲੰਪਿਕ ਵਿਚੋਂ ਮੈਡਲ ਪ੍ਰਾਪਤ ਨਹੀਂ ਕਰ ਸਕੀ, ਪਰ ਉਨ੍ਹਾਂ ਦੇ ਪ੍ਰਦਰਸ਼ਨ ਤੋਂ ਭਵਿੱਖ ਵਿਚ ਦੇਸ਼ ਨੂੰ ਵੱਡੀਆਂ ਆਸਾਂ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਓਲੰਪਿਕ ਵਿਚ ਖੇਡਣ ਵਾਲੇ ਖਿਡਾਰੀਆਂ ਨੂੰ ਪੰਜ-ਪੰਜ ਲੱਖ ਰੁਪਏ ਦੀ ਰਾਸ਼ੀ ਨਾਲ ਸਨਮਾਨਿਤ ਕਰਨ ਦਾ ਫੈਸਲਾ ਕੀਤਾ ਗਿਆ ਸੀ, ਜਿਸ ਤਹਿਤ ਲੜਕਿਆਂ ਦੀ ਹਾਕੀ ਟੀਮ ਨੂੰ ਪਹਿਲਾਂ ਸਨਮਾਨਿਤ ਕੀਤਾ ਜਾ ਚੁੱਕਾ ਹੈ। ਅੱਜ ਹਰਿਆਣਾ ਰਾਜ ਨਾਲ ਸਬੰਧਤ ਹਾਕੀ ਟੀਮ ਦੀਆਂ ਤਿੰਨ ਖਿਡਾਰਨਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਸ਼ੁਕਰਾਨਾ ਕਰਨ ਆਈਆਂ ਸਨ, ਜਿਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨਿਤ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਲੜਕੀਆਂ ਦੀ ਟ੍ਰੇਨਿੰਗ ਕਰਵਾਉਣ ਵਾਲੇ ਕੋਚ ਸ. ਬਲਦੇਵ ਸਿੰਘ ਇਸ ਵਕਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਸੇਵਾ ਨਿਭਾਅ ਰਹੇ ਹਨ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਤਿਆਰ ਕੀਤੀਆਂ ਜਾ ਰਹੀਆਂ ਹਾਕੀ ਟੀਮਾਂ ਨੂੰ ਕੋਚਿੰਗ ਦੇ ਰਹੇ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਨੌਜੁਆਨੀ ਨੂੰ ਸਮਾਜਿਕ ਬੁਰਾਈਆਂ ਤੋਂ ਦੂਰ

ਰੱਖਣ ਲਈ ਨਿਰੰਤਰ ਕਾਰਜ ਕਰ ਰਹੀ ਹੈ, ਜਿਸ ਤਹਿਤ ਹਾਕੀ, ਕਬੱਡੀ ਤੇ ਅਥਲੈਟਿਕਸ ਸਮੇਤ ਹੋਰ ਖੇਡਾਂ ਲਈ ਖਿਡਾਰੀ ਤਿਆਰ ਕੀਤੇ ਜਾ ਰਹੇ ਹਨ। ਇਨ੍ਹਾਂ ਖਿਡਾਰੀਆਂ ਦੀ ਹਰ ਸਹੂਲਤ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ। ਉਨ੍ਹਾਂ ਖਿਡਾਰਨਾਂ ਅਤੇ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਨੂੰ ਵਧਾਈ ਦਿੰਦਿਆਂ ਆਸ ਪ੍ਰਗਟਾਈ ਕਿ ਉਹ ਭਵਿੱਖ ਵਿਚ ਹੋਰ ਵੱਡੀਆਂ ਮੱਲ੍ਹਾਂ ਮਾਰਨਗੇ। ਇਸ ਮੌਕੇ ਹਾਕੀ ਖਿਡਾਰਨਾਂ ਨਵਜੋਤ ਕੌਰ, ਨਵਰੀਤ ਕੌਰ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦਾ ਧੰਨਵਾਦ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਉਨ੍ਹਾਂ ਨੂੰ ਜੋ ਮਾਣ ਮਿਲਿਆ ਹੈ ਉਹ ਉਨ੍ਹਾਂ ਦੇ ਜੀਵਨ ਲਈ ਅਨਮੋਲ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ ਪੱਡਾ, ਸ. ਬਲਵਿੰਦਰ ਸਿੰਘ ਕਾਹਲਵਾਂ, ਓਐਸਡੀ. ਡਾ. ਅਮਰੀਕ ਸਿੰਘ ਲਤੀਫ਼ਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਅਤ ਸਿੰਘ ਬਹਿੜਵਾਲ ਅਤੇ ਲੜਕੀਆਂ ਦੇ ਪਰਿਵਾਰਕ ਮੈਂਬਰ ਮੌਜੂਦ ਸਨ। ੨੧ ਅਗਸਤ

# ਸ਼੍ਰੋਮਣੀ ਕਮੇਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛਪਾਈ ਲਈ ਵਿਦੇਸ਼ਾਂ 'ਚ ਪ੍ਰਿੰਟਿੰਗ ਪ੍ਰੈੱਸਾਂ ਸਥਾਪਤ ਕਰੇਗੀ -ਬੀਬੀ ਜਗੀਰ ਕੌਰ

## ਬੀਬੀ ਜਗੀਰ ਕੌਰ ਦੀ ਅਗਵਾਈ 'ਚ ਅੰਤ੍ਰਿੰਗ ਕਮੇਟੀ ਨੇ ਲਏ ਅਹਿਮ ਫੈਸਲੇ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਗਤ ਦੀ ਮੰਗ ਨੂੰ ਵੇਖਦਿਆਂ ਵਿਦੇਸ਼ਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਛਾਪਣ ਲਈ ਪ੍ਰਿੰਟਿੰਗ ਪ੍ਰੈੱਸਾਂ ਲਗਾਉਣ ਦਾ ਫੈਸਲਾ ਕੀਤਾ ਹੈ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਦੇਸ਼ ਅੰਦਰ ਵੱਖ-ਵੱਖ ਸੂਬਿਆਂ ਵਿਚ ਲੋੜ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਸੜਕੀ ਮਾਰਗ ਰਾਹੀਂ ਸਤਿਕਾਰ ਸਹਿਤ ਆਪ ਪਹੁੰਚਾਉਣ ਦਾ ਪ੍ਰਬੰਧ ਕਰੇਗੀ। ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਲਏ ਗਏ ਫੈਸਲਿਆਂ ਬਾਰੇ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਵੱਖ-ਵੱਖ ਦੇਸ਼ਾਂ ਦੀ ਸੰਗਤ ਵੱਲੋਂ ਗੁਰਦੁਆਰਾ ਸਾਹਿਬਾਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਮੰਗ ਕੀਤੀ ਜਾ ਰਹੀ ਹੈ, ਜਿਸ ਦੇ ਮੱਦੇਨਜ਼ਰ ਸ਼੍ਰੋਮਣੀ ਕਮੇਟੀ ਵੱਲੋਂ ਵਿਦੇਸ਼ਾਂ ਵਿਚ ਪ੍ਰੈੱਸਾਂ ਸਥਾਪਿਤ ਕੀਤੀਆਂ ਜਾਣਗੀਆਂ। ਉਨ੍ਹਾਂ ਦੱਸਿਆ ਕਿ ਇਹ ਫੈਸਲਾ ਅੰਤ੍ਰਿੰਗ ਕਮੇਟੀ ਨੇ ਲੰਮੀ ਵਿਚਾਰ ਮਗਰੋਂ ਲਿਆ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਵਿਦੇਸ਼ਾਂ 'ਚ ਪਾਵਨ ਸਰੂਪ ਭੇਜਣ ਸਮੇਂ ਆਉਂਦੀਆਂ ਮੁਸ਼ਕਲਾਂ ਕਾਰਨ ਸ਼੍ਰੋਮਣੀ ਕਮੇਟੀ ਦੀ ਨਿਗਰਾਨੀ ਵਿਚ ਵੱਖ-ਵੱਖ ਦੇਸ਼ਾਂ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਕੀਤੀ ਜਾਵੇਗੀ। ਅਮਰੀਕਾ ਅਤੇ ਕੈਨੇਡਾ ਦੇ ਨਾਲ-ਨਾਲ ਯੂਰਪ ਅਤੇ ਆਸਟ੍ਰੇਲੀਆ ਜਾਂ ਨਿਊਜ਼ੀਲੈਂਡ ਵਿਚ ਪ੍ਰਿੰਟਿੰਗ ਪ੍ਰੈੱਸਾਂ ਲਗਾਈਆਂ ਜਾਣਗੀਆਂ। ਇਸ ਕਾਰਜ ਲਈ ਸਥਾਨਕ ਪੱਧਰ 'ਤੇ ਗੁਰਦੁਆਰਾ ਕਮੇਟੀਆਂ ਅਤੇ ਸੰਗਤਾਂ ਦਾ ਸਹਿਯੋਗ ਲਿਆ ਜਾਵੇਗਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਜਿਹੜੇ ਦੇਸ਼ ਵਿਚ ਵੀ ਪ੍ਰਿੰਟਿੰਗ ਪ੍ਰੈੱਸ ਲਗਾਈ ਜਾਵੇਗੀ, ਉਥੋਂ ਅੱਗੇ ਨੇੜਲੇ ਦੇਸ਼ਾਂ ਵਿਚ ਸੜਕੀ ਮਾਰਗ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਲੋੜ ਵਾਲੀ ਥਾਂ 'ਤੇ ਭੇਜੀ ਜਾਣਗੇ। ਉਨ੍ਹਾਂ ਇਹ ਵੀ ਦੱਸਿਆ ਕਿ ਗੁਜਰਾਤ ਵਿਖੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਲਈ ੧੦੦ ਪਾਵਨ ਸਰੂਪਾਂ ਦੀ ਪੁੱਜੀ ਮੰਗ ਵੀ ਪ੍ਰਵਾਨ ਕਰ ਲਈ ਗਈ ਹੈ ਅਤੇ ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਵਿਸ਼ੇਸ਼ ਬੱਸ ਰਾਹੀਂ ਆਪ ਪਾਵਨ ਸਰੂਪ ਗੁਜਰਾਤ ਪਹੁੰਚਾਏਗੀ।

ਬੀਬੀ ਜਗੀਰ ਕੌਰ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਲਈ ਤਿੰਨ ਗ੍ਰੰਥੀ ਸਿੰਘ ਨਿਯੁਕਤ ਕਰਨ ਨੂੰ ਵੀ ਪ੍ਰਵਾਨਗੀ ਦਿੱਤੀ ਗਈ ਹੈ। ਉਨ੍ਹਾਂ ਦੱਸਿਆ ਕਿ ਇਸ ਸਬੰਧ ਵਿਚ ਬਣਾਈ ਗਈ ਸਬ-ਕਮੇਟੀ ਵੱਲੋਂ ਵਿਧੀ ਵਿਧਾਨ ਅਨੁਸਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅਰਦਾਸੀਏ ਭਾਈ ਰਾਜਦੀਪ ਸਿੰਘ ਤੇ ਭਾਈ ਸੁਲਤਾਨ ਸਿੰਘ ਅਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਪੰਜ ਪਿਆਰਿਆਂ ਵਿਚ ਸ਼ਾਮਲ ਭਾਈ ਬਲਜੀਤ ਸਿੰਘ ਦੇ ਨਾਵਾਂ ਦੀ ਸਿਫਾਰਸ਼ ਕੀਤੀ ਸੀ, ਜਿਸ ਨੂੰ ਅੰਤ੍ਰਿੰਗ ਕਮੇਟੀ ਨੇ ਪ੍ਰਵਾਨ ਕੀਤਾ ਹੈ। ਇਨ੍ਹਾਂ ਤਿੰਨਾਂ ਸ਼ਖ਼ਸੀਅਤਾਂ ਦਾ ਸੇਵਾ ਸੰਭਾਲ ਸਮਾਗਮ ੨੯ ਅਗਸਤ ਨੂੰ ਕੀਤਾ ਜਾਵੇਗਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਬੀਤੇ ਸਮੇਂ ਅਮਰੀਕਾ ਵਿਚ ਡਿਊਟੀ ਦੌਰਾਨ ਸ਼ਹੀਦ ਹੋਏ ਸਿੱਖ ਪੁਲਿਸ ਅਫ਼ਸਰ ਸ. ਸੰਦੀਪ ਸਿੰਘ ਧਾਲੀਵਾਲ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਉਣ ਦਾ ਵੀ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਸ. ਸੰਦੀਪ ਸਿੰਘ ਦੇ ਨਗਰ ਵਿਚ ਯਾਦਗਾਰ ਲਈ ਸ਼੍ਰੋਮਣੀ ਕਮੇਟੀ ਵੱਲੋਂ ੧੦ ਲੱਖ ਰੁਪਏ ਦਿੱਤੇ ਜਾ ਚੁੱਕੇ ਹਨ ਅਤੇ ਹੁਣ ਉਨ੍ਹਾਂ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਈ ਜਾਵੇਗੀ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ. ਸੰਦੀਪ ਸਿੰਘ ਨੇ ਅਮਰੀਕਾ ਪੁਲਿਸ ਵਿਚ ਦਸਤਾਰ ਸਮੇਤ ਡਿਊਟੀ ਕਰਨ ਲਈ ਕਰੀਬ ੬ ਸਾਲ ਲੜਾਈ ਲੜੀ ਸੀ, ਜਿਸ ਕਰਕੇ ਸਿੱਖਾਂ ਨੂੰ ਸੇਵਾ ਦੌਰਾਨ ਦਸਤਾਰ ਦੀ ਛੋਟ ਮਿਲੀ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦ ਭਾਈ ਈਸ਼ਰ ਸਿੰਘ ਅਤੇ ਜਥੇਦਾਰ ਅਮਰ ਸਿੰਘ ਧਾਲੀਵਾਲ ਬੇਟ ਦੀਆਂ ਤਸਵੀਰਾਂ ਵੀ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਈਆਂ ਜਾਣਗੀਆਂ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਅੱਗੇ ਤੋਂ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਗੁਰਦੁਆਰਾ ਸਾਹਿਬਾਨ ਅੰਦਰ ਸ੍ਰੀ ਅਖੰਡ ਪਾਠ ਸਾਹਿਬ ਦੀ ਭੇਟਾ ੯੫੦੦ ਰੁਪਏ ਕਰ ਦਿੱਤੀ ਗਈ ਹੈ।

ਇਸੇ ਦੌਰਾਨ ਬੀਬੀ ਜਗੀਰ ਕੌਰ ਨੇ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਦੇ ਦਰਸ਼ਨਾਂ ਲਈ ਪਾਕਿਸਤਾਨ ਸਰਕਾਰ ਵੱਲੋਂ ਸੰਗਤ ਨੂੰ ਇਜਾਜ਼ਤ ਦੇਣ ਦੇ ਫੈਸਲੇ ਦਾ ਸਵਾਗਤ ਕਰਦਿਆਂ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਉਹ ਵੀ ਇਸ ਸਬੰਧ ਵਿਚ ਜਲਦ ਹਰੀ ਝੰਡੀ ਦੇਵੇ। ਉਨ੍ਹਾਂ ਕਿਹਾ ਕਿ ਇਸ ਮਾਮਲੇ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਕਈ ਵਾਰ ਕੇਂਦਰ ਸਰਕਾਰ ਨੂੰ ਪੱਤਰ ਲਿਖੇ ਜਾ ਚੁੱਕੇ ਹਨ। ਉਨ੍ਹਾਂ ਆਖਿਆ ਕਿ ਕੋਰੋਨਾ ਕਰਕੇ ਬੰਦ ਹੋਇਆ ਲਾਂਘਾ ਤੁਰੰਤ ਖੋਲ੍ਹਣਾ ਚਾਹੀਦਾ ਹੈ ਅਤੇ ਖ਼ਾਸਕਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦਿਹਾੜੇ ਤੋਂ ਪਹਿਲਾਂ ਪਹਿਲਾਂ ਇਸ ਦਾ ਫੈਸਲਾ ਕੀਤਾ ਜਾਵੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਅਫ਼ਗਾਨਿਸਤਾਨ ਵਿਚ ਮੌਜੂਦਾ ਹਾਲਾਤਾਂ ਕਰਕੇ ਭੈਅ ਭੀਤ ਸਿੱਖਾਂ ਨੂੰ ਭਾਰਤ ਲਿਆਉਣ ਦੀ ਵੀ ਕੇਂਦਰ ਸਰਕਾਰ ਨੂੰ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਜਿਹੜੇ ਵੀ ਸਿੱਖ ਭਾਰਤ ਆਉਣਗੇ ਉਨ੍ਹਾਂ ਦੇ ਰਹਿਣ ਅਤੇ ਰੁਜ਼ਗਾਰ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਵੱਲੋਂ ਕਰਨ ਦਾ ਫੈਸਲਾ ਕੀਤਾ ਹੋਇਆ ਹੈ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਸਾਬਕਾ ਮੀਤ ਪ੍ਰਧਾਨ ਭਾਈ ਗੁਰਬਖ਼ਸ਼ ਸਿੰਘ ਖ਼ਾਲਸਾ ਦੇ ਪਿਤਾ ਭਾਈ ਇੰਦਰਜੀਤ ਸਿੰਘ ਖਾਲਸਾ ਦੇ ਅਕਾਲ ਚਲਾਣਾ ਕਰ ਜਾਣ 'ਤੇ ਸ਼ੋਕ ਮਤਾ ਪੜ੍ਹਦਿਆਂ ਵਿਛੜੀ ਰੂਹ ਨੂੰ ਸ਼ਰਧਾਂਜਲੀ ਦਿੱਤੀ ਗਈ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਬਲਦੇਵ ਸਿੰਘ ਚੂੰਘਾਂ, ਸ. ਅਜਮੇਰ ਸਿੰਘ ਖੇੜਾ, ਸ. ਭੁਪਿੰਦਰ ਸਿੰਘ ਭਲਵਾਨ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਦਰਸ਼ਨ ਸਿੰਘ ਸ਼ੇਰ ਖਾਂ, ਬੀਬੀ ਮਲਕੀਤ ਕੌਰ

*(ਬਾਕੀ ਪੰਨਾ ੪੨ 'ਤੇ)*



1. ਸ੍ਰੀ ਅਕਾਲ ਤਖ਼ਤ ਸਾਹਿਬ ਦੀ ਫਸੀਲ ਤੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਲਈ ਨਵ-ਨਿਯੁਕਤ ਗ੍ਰੰਥੀ ਸਿੰਘਾਂ ਦੇ ਨਾਵਾਂ ਦਾ ਐਲਾਨ ਕਰਦੇ ਹੋਏ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ। 2. ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੇਵਾ-ਸੰਭਾਲ ਸਮਾਗਮ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਵ-ਨਿਯੁਕਤ ਗ੍ਰੰਥੀ ਸਿੰਘ ਸਾਹਿਬਾਨ ਦੇ ਸੇਵਾ ਆਰੰਭ ਕਰਨ ਦੀ ਅਰਦਾਸ ਮੌਕੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਜਥੇਦਾਰ ਗਿਆਨੀ ਰਘਬੀਰ ਸਿੰਘ, ਜਥੇਦਾਰ ਗਿਆਨੀ ਰਣਜੀਤ ਸਿੰਘ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਸ. ਹਰਜਿੰਦਰ ਸਿੰਘ ਧਾਮੀ ਤੇ ਹੋਰ। 3. ਸੇਵਾ-ਸੰਭਾਲ ਸਮਾਗਮ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ।



ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਬੀਬੀ ਜਗੀਰ ਕੌਰ ਅਤੇ ਹਾਜ਼ਰ ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸਾਹਿਬਾਨ ਅਤੇ ਅਧਿਕਾਰੀ। (23 ਅਗਸਤ)



ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੀਆਂ ਚੋਣਾਂ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ੁਕਰਾਨਾ ਕਰਨ ਪੁੱਜੇ ਸ. ਮਨਜਿੰਦਰ ਸਿੰਘ ਸਿਰਸਾ ਅਤੇ ਸ. ਹਰਮੀਤ ਸਿੰਘ ਕਾਲਕਾ ਦੀ ਅਗਵਾਈ ਵਿਚ ਨਵੇਂ ਚੁਣੇ ਮੈਂਬਰ ਸਾਹਿਬਾਨ ਨੂੰ ਦਫਤਰ ਸ਼੍ਰੋਮਣੀ ਕਮੇਟੀ ਵਿਖੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ: ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਮੈਂਬਰ ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ ਤੇ ਹੋਰ। (28 ਅਗਸਤ)



ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਸਿੱਖ ਮਸਲਿਆਂ ਸਬੰਧੀ ਗਲੋਬਲ ਸਿੱਖ ਕੌਂਸਲ ਦੇ ਨੁਮਾਇੰਦਿਆਂ ਨਾਲ ਆਨਲਾਈਨ ਮੀਟਿੰਗ ਕਰਦੇ ਹੋਏ। (4 ਅਗਸਤ)



ਦਫਤਰ ਸ਼੍ਰੋਮਣੀ ਕਮੇਟੀ ਵਿਖੇ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਮੁੜ ਖੋਲ੍ਹਣ ਅਤੇ ਸ੍ਰੀ ਨਨਕਾਣਾ ਸਾਹਿਬ ਲਈ ਲਾਂਘਾ ਦੇਣ ਸਬੰਧੀ ਪੱਤਰਕਾਰਾਂ ਨਾਲ ਗੱਲਬਾਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਨਾਲ ਹਨ ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਓ.ਐਸ.ਡੀ. ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ। (6 ਅਗਸਤ)



ਸ੍ਰੀ ਗੁਰੂ ਨਾਨਕ ਦੇਵ ਇੰਜੀਨੀਅਰਿੰਗ ਕਾਲਜ ਲੁਧਿਆਣਾ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਧਾਰਮਿਕ ਅਤੇ ਵਿੱਦਿਅਕ ਅਦਾਰਿਆਂ ਦੀ ਵਿਸ਼ੇਸ਼ ਇਕੱਤਰਤਾ ਮੌਕੇ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਹਾਜ਼ਰ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ, ਮੈਂਬਰ ਸਾਹਿਬਾਨ, ਵੱਖ-ਵੱਖ ਗੁਰਦੁਆਰਾ ਸਾਹਿਬਾਨ ਦੇ ਮੈਨੇਜਰ, ਸਕੂਲਾਂ/ਕਾਲਜਾਂ ਦੇ ਪ੍ਰਿੰਸੀਪਲ ਸਾਹਿਬਾਨ ਤੇ ਪ੍ਰਚਾਰਕ ਸਿੰਘ। (10 ਅਗਸਤ)




ਸ੍ਰੀ ਗੁਰੂ ਨਾਨਕ ਦੇਵ ਇੰਜੀਨੀਅਰਿੰਗ ਕਾਲਜ ਲੁਧਿਆਣਾ ਵਿਖੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠਲੇ ਸਕੂਲ/ਕਾਲਜਾਂ ਲਈ 300 ਨਵੇਂ ਅਧਿਆਪਕਾਂ ਅਤੇ ਲੈਕਚਰਾਰਾਂ ਨੂੰ ਨਿਯੁਕਤੀ ਪੱਤਰ ਵੰਡਦੇ ਹੋਏ। ਨਾਲ ਹਨ ਅੰਤ੍ਰਿੰਗ ਮੈਂਬਰ ਤੇ ਮੈਂਬਰ ਸਾਹਿਬਾਨ ਸ਼੍ਰੋਮਣੀ ਕਮੇਟੀ। (10 ਅਗਸਤ)




ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਤਮਸਤਕ ਹੋਣ ਪੁੱਜੀ ਟੋਕੀਓ ਓਲੰਪਿਕ ਵਿੱਚੋਂ ਕਾਂਸੀ ਤਮਗਾ ਜੇਤੂ ਭਾਰਤੀ ਹਾਕੀ ਟੀਮ ਨੂੰ ਇੱਕ ਕਰੋੜ ਰੁਪਏ ਨਾਲ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ। ਨਾਲ ਹਨ ਜਥੇਦਾਰ ਗੁਲਜ਼ਾਰ ਸਿੰਘ ਰਣੀਕੇ, ਐਡਵੋਕੇਟ ਭਗਵੰਤ ਸਿੰਘ ਸਿਆਲਕਾ ਅਤੇ ਹੋਰ। (11 ਅਗਸਤ)



ਟੋਕੀਓ ਓਲੰਪਿਕ ਖੇਡਾਂ ਵਿਚ ਭਾਗ ਲੈਣ ਵਾਲੀ ਲੜਕੀਆਂ ਦੀ ਭਾਰਤੀ ਹਾਕੀ ਟੀਮ ਦੀਆਂ ਹਰਿਆਣਾ ਨਾਲ ਸਬੰਧਤ ਤਿੰਨ ਖਿਡਾਰਨਾਂ ਨਵਜੋਤ ਕੌਰ, ਨਵਰੀਤ ਕੌਰ ਤੇ ਰਾਣੀ ਰਾਮਪਾਲ ਨੂੰ ਪੰਜ-ਪੰਜ ਲੱਖ ਰੁਪਏ ਦੇ ਚੈੱਕ ਨਾਲ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ। (21 ਅਗਸਤ)




ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਬਾਬਾ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦੀ ਯਾਦ ਵਿਚ ਕਰਵਾਏ ਗਏ ਸਮਾਗਮ ਦੌਰਾਨ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਗੁਰਦੁਆਰਾ ਕਮੇਟੀ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਦੇ ਨੁਮਾਇੰਦੇ। (28 ਅਗਸਤ)




ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਸਿੱਖ ਐਜੂਕੇਸ਼ਨ ਬੈਲਜ਼ੀਅਮ ਵੱਲੋਂ ਬੱਚਿਆਂ ਦੇ ਕਰਵਾਏ ਗਏ ਧਾਰਮਿਕ ਮੁਕਾਬਲੇ ਸਮੇਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵੱਖ-ਵੱਖ ਦੇਸ਼ਾਂ ਦੇ ਬੱਚਿਆਂ ਨੂੰ ਸਨਮਾਨਿਤ ਕਰਨ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ: ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ ਤੇ ਹੋਰ। (13 ਅਗਸਤ)




ਸ੍ਰੀ ਦਰਬਾਰ ਸਾਹਿਬ ਵਿਖੇ ਬਣ ਰਹੇ ਜੋੜਾ ਘਰ ਤੇ ਵਹੀਕਲ ਸਟੈਂਡ ਦੇ ਲੈਂਟਰ ਪਾਉਣ ਸਮੇਂ ਪੁੱਜੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਨਾਲ ਹਨ ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓ.ਐਸ.ਡੀ. ਡਾ. ਸੁਖਬੀਰ ਸਿੰਘ ਤੇ ਹੋਰ। (9 ਅਗਸਤ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿਚ ਸਥਿਤ ਗੁਰਦੁਆਰਾ ਸ਼ਹੀਦ ਬੁੰਗਾ ਦੇ ਨਵੀਨੀਕਰਨ ਦੀ ਸੇਵਾ ਆਰੰਭ ਮੌਕੇ ਅਰਦਾਸ 'ਚ ਸ਼ਾਮਲ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਮੈਂਬਰ ਸ. ਮੰਗਵਿੰਦਰ ਸਿੰਘ ਖਾਪੜਖੇੜੀ ਤੇ ਹੋਰ।(20 ਅਗਸਤ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਪਹੁੰਚੇ ਕਾਫਿਲਾ-ਏ-ਮੀਰ ਆਲ ਇੰਡੀਆ (ਰਜਿ.) ਪੰਜਾਬ ਦਾ ਵਫ਼ਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਭਾਈ ਮਰਦਾਨਾ ਜੀ ਦੀ ਯਾਦ ਵਿਚ ਸੰਗੀਤ ਅਕੈਡਮੀ ਸਥਾਪਤ ਕਰਨ ਲਈ ਮੰਗ ਪੱਤਰ ਸੌਂਪਦੇ ਹੋਏ। (24 ਅਗਸਤ)




ਵਰਲਡ ਕੈਂਸਰ ਕੇਅਰ ਸੰਸਥਾ ਦੇ ਚੇਅਰਮੈਨ ਡਾ. ਕੁਲਵੰਤ ਸਿੰਘ ਧਾਲੀਵਾਲ ਵੱਲੋਂ ਭੇਜੀਆਂ ਵੀਲ੍ਹ ਚੇਅਰ ਪ੍ਰਾਪਤ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਨਾਲ ਹਨ ਓ.ਐਸ.ਡੀ. ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਹਰਭਜਨ ਸਿੰਘ ਵਕਤਾ ਤੇ ਹੋਰ। (6 ਅਗਸਤ)



ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦਿਹਾੜੇ ਮੌਕੇ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸਜਾਉਣ ਲਈ ਲੈ ਕੇ ਜਾਂਦੇ ਹੋਏ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਇਸ ਸਮੇਂ ਹਾਜ਼ਰ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਅਹੁਦੇਦਾਰ, ਅਧਿਕਾਰੀ ਤੇ ਸੰਗਤਾਂ। (7 ਸਤੰਬਰ)



ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦਿਹਾੜੇ ਮੌਕੇ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਤੋਂ ਸ੍ਰੀ ਅਕਾਲ ਤਖਤ ਸਾਹਿਬ ਤੀਕ ਸਜਾਏ ਗਏ ਨਗਰ ਕੀਰਤਨ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੈਂਬਰ ਸਾਹਿਬਾਨ, ਅਧਿਕਾਰੀ ਤੇ ਸੰਗਤਾਂ। (7 ਸਤੰਬਰ)






ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਦੌਰਾਨ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ। ਸਮਾਗਮ ਵਿਚ ਹਾਜ਼ਰ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਸੰਗਤਾਂ ਦਾ ਵਿਸ਼ਾਲ ਇਕੱਠ। (7 ਸਤੰਬਰ)




ਸ਼੍ਰੋਮਣੀ ਕਮੇਟੀ ਵੱਲੋਂ ਯੂ.ਪੀ. ਦੇ ਪਿੰਡ ਸਾਦੁਲਾਪੁਰ ਬਾਂਗਰ ਵਿਖੇ ਆਯੋਜਿਤ ਗੁਰਮਤਿ ਸਮਾਗਮ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ, ਬਾਬਾ ਸੁਰਿੰਦਰ ਸਿੰਘ ਕਾਰਸੇਵਾ ਦਿੱਲੀ ਵਾਲੇ ਤੇ ਹੋਰ। (4 ਅਗਸਤ)



ਸ਼ਿਲਾਂਗ ਦੇ ਗੁਰਦੁਆਰਾ ਸਾਹਿਬ ਲਈ ਸ਼੍ਰੋਮਣੀ ਕਮੇਟੀ ਵੱਲੋਂ 10 ਲੱਖ ਦਾ ਚੈੱਕ ਦੇਣ ਸਮੇਂ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੈਂਬਰ ਸ. ਅਮਰਜੀਤ ਸਿੰਘ ਭਲਾਈਪੁਰ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਸੁਲੱਖਣ ਸਿੰਘ ਭੰਗਾਲੀ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਹਰਭਜਨ ਸਿੰਘ ਵਕਤਾ ਤੇ ਹੋਰ। (4 ਅਗਸਤ)




ਅਮਰੀਕਾ ਨਿਵਾਸੀ ਬੀਬੀ ਰਜਵੰਤ ਕੌਰ, ਸ. ਇੰਦਰਬੀਰ ਸਿੰਘ ਤੇ ਸ. ਪ੍ਰਤਾਪ ਸਿੰਘ ਵੱਲੋਂ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਭੇਜੀ ਮਾਇਕ ਸੇਵਾ ਸਮੇਂ ਸਨਮਾਨ ਦਿੰਦੇ ਹੋਏ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ ਤੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ।(5 ਅਗਸਤ)




ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਕਣਕ ਦੀ ਸੇਵਾ ਲੈ ਕੇ ਪਹੁੰਚੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਜਨਰਲ ਸਕੱਤਰ ਸ. ਗੁਰਬਚਨ ਸਿੰਘ ਕਰਮੂੰਵਾਲਾ ਸਮੇਤ ਸੰਗਤਾਂ ਨੂੰ ਸਨਮਾਨਿਤ ਕਰਦੇ ਹੋਏ ਮੈਂਬਰ ਸ. ਰਾਜਿੰਦਰ ਸਿੰਘ ਮਹਿਤਾ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ ਤੇ ਹੋਰ।(27 ਅਗਸਤ)

(ਪੰਨਾ ੩੪ ਦਾ ਬਾਕੀ)

ਕਮਾਲਪੁਰ, ਸ. ਹਰਭਜਨ ਸਿੰਘ ਮਸਾਣਾਂ, ਸ. ਮਿੱਠੂ ਸਿੰਘ ਕਾਹਨੇਕੇ, ਸ. ਅਮਰੀਕ ਸਿੰਘ ਸ਼ਾਹਪੁਰ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਸੁਲੱਖਣ ਸਿੰਘ ਭੰਗਾਲੀ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਸ. ਸਤਬੀਰ ਸਿੰਘ ਧਾਮੀ, ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ ਹਾਜ਼ਰ ਸਨ। ੨੩ ਅਗਸਤ

# ਤੰਤੀ ਸਾਜ਼ਾਂ ਦੀ ਸਿਖਲਾਈ ਲਈ ਭਾਈ ਮਰਦਾਨਾ ਜੀ ਦੀ ਯਾਦ 'ਚ ਖੋਲ੍ਹੀ ਜਾਵੇਗੀ ਸੰਗੀਤ ਅਕੈਡਮੀ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਪਹੁੰਚੇ ਕਾਫਿਲਾ-ਏ-ਮੀਰ ਆਲ ਇੰਡੀਆ (ਰਜਿ.) ਪੰਜਾਬ ਦੇ ਵਫ਼ਦ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨਾਲ ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਮੁਲਾਕਾਤ ਕੀਤੀ। ਇਸ ਵਫਦ ਵਿਚ ਪੰਜਾਬੀ ਦੇ ਕਈ ਨਾਮਵਰ ਗਾਇਕ ਸ਼ਾਮਲ ਸਨ, ਜਿਨ੍ਹਾਂ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੂੰ ਮੰਗ ਪੱਤਰ ਦੇ ਕੇ ਭਾਈ ਮਰਦਾਨਾ ਜੀ ਦੀ ਯਾਦ ਵਿਚ ਸੰਗੀਤ ਅਕੈਡਮੀ ਸਥਾਪਤ ਕਰਨ ਦੀ ਮੰਗ ਕੀਤੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਈ ਮਰਦਾਨਾ ਜੀ ਗੁਰੂ ਘਰ ਦੇ ਪਹਿਲੇ ਰਬਾਬੀ ਕੀਰਤਨੀਏ ਸਨ, ਜਿਨ੍ਹਾਂ ਨੂੰ ਲੰਮਾਂ ਸਮਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਉਨ੍ਹਾਂ ਕਿਹਾ ਕਿ ਭਾਈ ਮਰਦਾਨਾ ਜੀ ਦਾ ਸਿੱਖ ਇਤਿਹਾਸ ਅੰਦਰ ਅਹਿਮ ਸਥਾਨ ਹੈ ਅਤੇ ਸਿੱਖ ਉਨ੍ਹਾਂ ਨੂੰ ਹਮੇਸ਼ਾਂ ਸਤਿਕਾਰ ਨਾਲ ਯਾਦ ਕਰਦੇ ਹਨ। ਗੁਰਦੁਆਰਾ ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ ਵਿਖੇ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਮੌਕੇ ਸਮਾਗਮਾਂ ਦੀ ਸ਼ੁਰੂਆਤ ਭਾਈ ਮਰਦਾਨਾ ਜੀ ਦੀ ਯਾਦ ਵਿਚ ਬਣੇ ਗੁਰਦੁਆਰਾ ਸ੍ਰੀ ਰਬਾਬਸਰ ਸਾਹਿਬ ਤੋਂ ਵਿਸ਼ੇਸ਼ ਨਗਰ ਕੀਰਤਨ ਨਾਲ ਕੀਤੀ ਗਈ ਸੀ, ਜਿਸ ਵਿਚ ਤੰਤੀ ਸਾਜ਼ਾਂ ਨਾਲ ੫੫੦ ਰਾਗੀ ਸਿੰਘਾਂ ਨੇ ਸ਼ਮੂਲੀਅਤ ਕੀਤੀ ਸੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਪਹਿਲਾਂ ਹੀ ਭਾਈ ਮਰਦਾਨਾ ਜੀ ਦੀ ਯਾਦ ਵਿਚ ਹਾਲ ਉਸਾਰਿਆ ਹੋਇਆ ਹੈ। ਉਨ੍ਹਾਂ ਵਫਦ ਨੂੰ ਭਰੋਸਾ ਦਿੱਤਾ ਕਿ ਤੁਹਾਡੇ ਵੱਲੋਂ ਪੁੱਜੀ ਮੰਗ ਅਨੁਸਾਰ ਸ਼੍ਰੋਮਣੀ ਕਮੇਟੀ ਭਾਈ ਮਰਦਾਨਾ ਜੀ ਦੀ ਯਾਦ ਵਿਚ ਢੁੱਕਵੀਂ ਜਗ੍ਹਾ 'ਤੇ ਸੰਗੀਤ ਅਕੈਡਮੀ ਖੋਲ੍ਹੇਗੀ, ਜਿਸ ਵਿਚ ਵਿਦਿਆਰਥੀਆਂ ਨੂੰ ਤੰਤੀ ਸਾਜ਼ਾਂ ਦੀ ਸਿੱਖਿਆ ਦਿੱਤੀ ਜਾ ਸਕੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਪਹਿਲਾਂ ਹੀ ਸਾਰੇ ਸਕੂਲਾਂ ਵਿਚ ਬੱਚਿਆਂ ਨੂੰ ਧਾਰਮਿਕ ਸਿੱਖਿਆ ਦੇ ਨਾਲ-ਨਾਲ ਸੰਗੀਤ ਦੀ ਸਿੱਖਿਆ ਵੀ ਦਿੱਤੀ ਜਾ ਰਹੀ ਹੈ। ਜੇਕਰ ਭਾਈ ਮਰਦਾਨਾ ਜੀ ਦੇ ਵਾਰਸਾਂ ਵਿਚੋਂ ਚੰਗੀ ਰਬਾਬ ਵਜਾਉਣ ਵਾਲੇ ਅਧਿਆਪਕ ਮਿਲਦੇ ਹਨ ਤਾਂ ਉਨ੍ਹਾਂ ਨੂੰ ਜ਼ਰੂਰ ਵਿਸ਼ੇਸ਼ ਸਥਾਨ ਦਿੱਤਾ ਜਾਵੇਗਾ। ਉਨ੍ਹਾਂ ਭਰੋਸਾ ਦਵਾਇਆ ਕਿ ਉਨ੍ਹਾਂ ਦੀਆਂ ਮੰਗਾਂ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਵਿਚਾਰ ਕਰਕੇ ਯੋਗ ਫੈਸਲੇ ਲਏ ਜਾਣਗੇ। ਇਸ ਮੌਕੇ ਕਾਫਿਲਾ-ਏ-ਮੀਰ ਆਲ ਇੰਡੀਆ ਦੇ ਅਹੁਦੇਦਾਰਾਂ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦਾ ਧੰਨਵਾਦ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਓਐਸਡੀ ਡਾ. ਅਮਰੀਕ ਸਿੰਘ ਲਤੀਫ਼ਪੁਰ, ਡਾ. ਸੁਖਬੀਰ ਸਿੰਘ,

ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਦਿਲਬਾਗ ਸਿੰਘ ਵਿਰਕ, ਸ. ਮਨਜੀਤ ਸਿੰਘ ਅੰਮ੍ਰਿਤਸਰ, ਕਾਫਿਲਾ-ਏ-ਮੀਰ ਦੇ ਚੇਅਰਮੈਨ ਬੂਟਾ ਮੁਹੰਮਦ, ਪ੍ਰਧਾਨ ਸਰਦਾਰ ਅਲੀ ਮਤੋਈ, ਵਾਈਸ ਚੇਅਰਮੈਨ ਕਮਲ ਖਾਨ, ਜਨਰਲ ਸਕੱਤਰ ਮਾਸ਼ਾ ਅਲੀ, ਫਿਰੋਜ਼ ਖਾਨ, ਜੀ ਖਾਨ, ਮਹਿਲਾ ਵਿੰਗ ਪ੍ਰਧਾਨ ਪ੍ਰਵੀਨ ਅਖ਼ਤਰ, ਰਵੀਨਾ ਖਾਨ, ਮਾਸਟਰ ਸਲੀਮ, ਜੋਤੀ ਨੂਰਾ, ਗੁਰਲੇਜ ਅਖ਼ਤਰ, ਕੁਲਵਿੰਦਰ ਕੈਲੀ, ਸੁਰਿੰਦਰ ਖਾਨ, ਅਫਸਾਨਾ ਖਾਨ, ਡਾ. ਵਿਕੀ ਤੇ ਮਾਨਕ ਅਲੀ ਸਮੇਤ ਹੋਰ ਮੌਜੂਦ ਸਨ। ੨੪ ਅਗਸਤ

# ਸ਼੍ਰੋਮਣੀ ਕਮੇਟੀ ਦੇ ਸਕੂਲਾਂ 'ਚ ਬੱਚਿਆਂ ਦੀ ਸਵੇਰ ਦੀ ਸਭਾ ਗੁਰਬਾਣੀ ਦਾ ਸ਼ਬਦ ਗਾਇਨ ਕਰਕੇ ਕੀਤੀ ਜਾਵੇਗੀ- ਮੁੱਖ ਸਕੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਪ੍ਰਧਾਨਗੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਇੰਜਨੀਅਰਿੰਗ ਕਾਲਜ ਲੁਧਿਆਣਾ ਵਿਖੇ ਐਜੂਕੇਸ਼ਨ ਕਮੇਟੀ ਦੀ ਹੋਈ ਇਕੱਤਰਤਾ ਹੋਈ ਜਿਸ ਵਿਚ ਸਕੂਲਾਂ-ਕਾਲਜਾਂ ਦੇ ਪ੍ਰਬੰਧਾਂ ਦਾ ਮੁਲਾਂਕਨ ਕਰਦਿਆਂ ਫੈਸਲਾ ਕੀਤਾ ਗਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਸਕੂਲਾਂ ਵਿਚ ਬੱਚਿਆਂ ਦੀ ਸਵੇਰ ਦੀ ਸਭਾ ਗੁਰਬਾਣੀ ਦਾ ਸ਼ਬਦ ਗਾਇਨ ਕਰਨ ਉਪਰੰਤ ਅਰਦਾਸ ਕਰਕੇ ਕੀਤੀ ਜਾਵੇ। ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਇਸ ਬਾਰੇ ਗੱਲ ਕਰਦਿਆਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਬੱਚਿਆਂ ਨੂੰ ਵਿੱਦਿਆ ਦੇ ਨਾਲ-ਨਾਲ ਧਰਮ ਨਾਲ ਜੋੜਨ ਲਈ ਵੀ ਨਿਰੰਤਰ ਕਾਰਜਸ਼ੀਲ ਹੈ। ਧਰਮ ਪ੍ਰਚਾਰ ਕਮੇਟੀ ਵੱਲੋਂ ਹਰ ਸਾਲ ਧਾਰਮਿਕ ਪ੍ਰੀਖਿਆ ਲੈ ਕੇ ਬੱਚਿਆਂ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ, ਇਸ ਦੇ ਨਾਲ ਹੀ ਬਹੁਤ ਸਾਰੇ ਅੰਮ੍ਰਿਤਧਾਰੀ ਬੱਚਿਆਂ ਦੀਆਂ ਫੀਸਾਂ ਦੀ ਅਦਾਇਗੀ ਵੀ ਸ਼੍ਰੋਮਣੀ ਕਮੇਟੀ ਵੱਲੋਂ ਕੀਤੀ ਜਾਂਦੀ ਹੈ। ਉਨ੍ਹਾਂ ਕਿਹਾ ਕਿ ਸੰਸਥਾ ਦਾ ਮਕਸਦ ਬੱਚਿਆਂ ਨੂੰ ਦੁਨਿਆਵੀ ਵਿੱਦਿਆ ਦੇ ਨਾਲ-ਨਾਲ ਧਾਰਮਿਕ ਵਿੱਦਿਆ ਦੇ ਕੇ ਚੰਗੇ ਨਾਗਰਿਕ ਬਣਾਉਣਾ ਹੈ, ਤਾਂ ਜੋ ਇਹ ਬੱਚੇ ਅੱਗੇ ਜਾ ਕੇ ਸਮਾਜ ਦੀ ਬੇਹਤਰੀ ਲਈ ਕਾਰਜ਼ ਕਰ ਸਕਣ। ਉਨ੍ਹਾਂ ਕਿਹਾ ਕਿ ਐਜੂਕੇਸ਼ਨ ਕਮੇਟੀ ਵਿਚ ਹੋਏ ਫੈਸਲੇ ਅਨੁਸਾਰ ਸਾਰੇ ਸਕੂਲਾਂ ਨੂੰ ਕਿਹਾ ਗਿਆ ਹੈ ਕਿ ਰੋਜ਼ ਸਵੇਰੇ ਸਕੂਲ ਦੀ ਸ਼ੁਰੂਆਤ ਗੁਰਬਾਣੀ ਦਾ ਸ਼ਬਦ ਪੜ੍ਹਨ ਉਪਰੰਤ ਅਰਦਾਸ ਕੀਤੀ ਜਾਵੇ। ਉਨ੍ਹਾਂ ਇਹ ਵੀ ਕਿਹਾ ਕਿ ਬੱਚਿਆਂ ਨੂੰ ਗੁਰਮਤਿ ਦ੍ਰਿੜ ਕਰਵਾਉਣ ਲਈ ਹਫ਼ਤੇ ਵਿੱਚ ਇੱਕ ਦਿਨ ਸਕੂਲਾਂ ਅਤੇ ਕਾਲਜਾਂ ਵਿੱਚ ਧਾਰਮਿਕ ਕਲਾਸ ਲਗਾਉਣੀ ਲਾਜ਼ਮੀ ਕੀਤੀ ਜਾਵੇ। ਉਨ੍ਹਾਂ ਕਿਹਾ ਕਿ ਜੇਕਰ ਵਿੱਦਿਅਕ ਅਦਾਰਿਆਂ ਪਾਸ ਧਾਰਮਿਕ ਅਧਿਆਪਕ ਨਾ ਹੋਵੇ, ਤਾਂ ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕਾਂ ਦੀਆਂ ਸੇਵਾਵਾਂ ਲੈਣ ਲਈ ਧਰਮ ਪ੍ਰਚਾਰ ਕਮੇਟੀ ਨਾਲ ਸੰਪਰਕ ਕਰਨ। ਸ. ਧਾਮੀ ਨੇ ਸਮੂਹ ਸਕੂਲਾਂ ਦੇ ਮੁੱਖੀਆਂ ਨੂੰ ਕਿਹਾ ਕਿ ਉਹ ਆਪੋ-ਆਪਣੇ ਸਕੂਲਾਂ ਅੰਦਰ ਇਸ ਫੈਸਲੇ ਨੂੰ ਤੁਰੰਤ ਲਾਗੂ ਕਰਵਾਉਣ। ੨੪ ਅਗਸਤ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਨਵੇਂ ਨਿਯੁਕਤ ਹੋਏ ਗ੍ਰੰਥੀ ਸਿੰਘ ਸਾਹਿਬਾਨ ਨੇ ਸੇਵਾ ਸੰਭਾਲੀ

ਅੰਮ੍ਰਿਤਸਰ- ਸ੍ਰੀ ਅਕਾਲ ਤਖਤ ਸਾਹਿਬ ਵਿਖੇ ਹੋਏ ਵਿਸ਼ੇਸ਼ ਸੇਵਾ ਸੰਭਾਲ ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਤਿੰਨ ਨਵ-ਨਿਯੁਕਤ ਗ੍ਰੰਥੀ ਸਿੰਘ ਸਾਹਿਬਾਨ ਨੂੰ ਪੰਥਕ ਮਰਯਾਦਾ ਅਨੁਸਾਰ ਸੇਵਾ ਸੌਂਪੀ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਫਸੀਲ ਤੋਂ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਲਏ ਗਏ ਫੈਸਲੇ ਅਨੁਸਾਰ ਗਿਆਨੀ ਰਾਜਦੀਪ ਸਿੰਘ, ਗਿਆਨੀ ਸੁਲਤਾਨ ਸਿੰਘ ਅਤੇ ਗਿਆਨੀ ਬਲਜੀਤ ਸਿੰਘ ਦੇ ਨਾਮ ਸੱਚਖੰਡ ਸ੍ਰੀ ਹਰਿਮੰਦਰ

ਸਾਹਿਬ ਦੇ 'ਗ੍ਰੰਥੀ ਸਿੰਘ' ਵਜੋਂ ਐਲਾਨ ਕੀਤੇ, ਜਿਨ੍ਹਾਂ ਨੂੰ ਹਾਜ਼ਰ ਪੰਥਕ ਸ਼ਖ਼ਸੀਅਤਾਂ ਅਤੇ ਸੰਗਤਾਂ ਨੇ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ। ਇਸ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਰਣਜੀਤ ਸਿੰਘ ਗੌਹਰ-ਏ-ਮਸਕੀਨ ਸਮੇਤ ਵੱਖ-ਵੱਖ ਸਿੱਖ ਜਥੇਬੰਦੀਆਂ, ਸ਼੍ਰੋਮਣੀ ਅਕਾਲੀ ਦਲ ਤੇ ਧਾਰਮਿਕ ਸਭਾ ਸੁਸਾਇਟੀਆਂ ਦੇ ਨੁਮਾਇੰਦਿਆਂ ਅਤੇ ਪ੍ਰਮੁੱਖ ਧਾਰਮਿਕ ਸਖ਼ਸ਼ੀਅਤਾਂ ਨੇ ਨਵ-ਨਿਯੁਕਤ ਗ੍ਰੰਥੀ ਸਿੰਘ ਸਾਹਿਬਾਨ ਨੂੰ ਦਸਤਾਰਾਂ ਅਤੇ ਸਿਰੋਪਾਓ ਭੇਟ ਕੀਤੇ। ਸੇਵਾ ਸੰਭਾਲ ਸਮਾਗਮ ਮਗਰੋਂ ਨਵੇਂ ਨਿਯੁਕਤ ਹੋਏ ਤਿੰਨੇ ਗ੍ਰੰਥੀ ਸਿੰਘ ਸਾਹਿਬਾਨ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੜਾਹ ਪ੍ਰਸ਼ਾਦਿ ਦੀ ਦੇਗ ਕਰਵਾਈ ਅਤੇ ਸਿੱਖ ਰਵਾਇਤ ਅਨੁਸਾਰ ਅਰਦਾਸ ਉਪਰੰਤ ਪਾਵਨ ਹੁਕਮਨਾਮਾ ਲੈ ਕੇ ਸੇਵਾ ਸ਼ੁਰੂ ਕੀਤੀ। ਇਸੇ ਦੌਰਾਨ ਉਨ੍ਹਾਂ ਨੇ ਬਾਬਾ ਅਟੱਲ ਰਾਏ ਸਾਹਿਬ ਵੀ ਚੱਲਦੀ ਆ ਰਹੀ ਪੰਥਕ ਰਵਾਇਤ ਤਹਿਤ ਦੇਗ ਕਰਵਾਈ ਅਤੇ ਪਾਵਨ ਹੁਕਮਨਾਮਾ ਲਿਆ।

ਇਸ ਤੋਂ ਪਹਿਲਾਂ ਸੇਵਾ ਸੰਭਾਲ ਸਮਾਗਮ ਦੌਰਾਨ ਸੰਬੋਧਨ ਕਰਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਪਾਵਨ ਅਸਥਾਨ ਦੀ ਸੇਵਾ ਸੰਭਾਲ ਦੇ ਇਤਿਹਾਸ ਅਤੇ ਰਵਾਇਤ ਤੋਂ ਜਾਣੂ ਕਰਵਾਉਂਦਿਆਂ ਇਸ ਸੇਵਾ ਨੂੰ ਗੁਰੂ ਸਾਹਿਬ ਦੀ ਬਖ਼ਸ਼ਿਸ਼ ਕਰਾਰ ਦਿੱਤਾ। ਉਨ੍ਹਾਂ ਕਿਹਾ ਕਿ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਸ੍ਰੀ ਅੰਮ੍ਰਿਤਸਰ ਸ਼ਹਿਰ ਵਸਾਉਣ ਮਗਰੋਂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕਰਕੇ ਪੂਰੇ ਵਿਸ਼ਵ ਨੂੰ ਅਧਿਆਤਮਿਕ ਕੇਂਦਰ ਪ੍ਰਦਾਨ ਕੀਤਾ, ਜਿਥੇ ਹਰ ਵਰਗ ਦੇ ਲੋਕ ਨਤਮਸਤਕ ਹੋ ਕੇ ਆਪਣੀਆਂ ਅਰਦਾਸਾਂ ਕਰਦੇ ਹਨ। ਉਨ੍ਹਾਂ ਕਿਹਾ ਕਿ ਇਸ ਪਾਵਨ ਅਸਥਾਨ ਵਿਖੇ ਗ੍ਰੰਥੀ ਦੀ ਸੇਵਾ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਵਰੋਸਾਈ ਹੋਈ ਹੈ, ਕਿਉਂਕਿ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਸਮੇਂ ਆਪ ਬਾਬਾ ਬੁੱਢਾ ਸਾਹਿਬ ਨੂੰ ਪਹਿਲੇ ਗ੍ਰੰਥੀ ਸਿੰਘ ਵਜੋਂ ਮਾਣ ਬਖ਼ਸ਼ਿਆ ਸੀ। ਇਸ ਚੱਲਦੀ ਆ ਰਹੀ ਰਵਾਇਤ ਅਨੁਸਾਰ ਹੀ ਪੰਥ ਵੱਲੋਂ ਮਰਯਾਦਾ ਅਨੁਸਾਰ ਗ੍ਰੰਥੀ ਸਿੰਘਾਂ ਦੀ ਨਿਯੁਕਤੀ ਕੀਤੀ ਜਾਂਦੀ ਹੈ। ਉਨ੍ਹਾਂ ਨਵੇਂ ਨਿਯੁਕਤ ਹੋਏ ਗ੍ਰੰਥੀ ਸਾਹਿਬਾਨ ਨੂੰ ਵਧਾਈ ਦਿੱਤੀ ਅਤੇ ਪਾਵਨ ਅਸਥਾਨ ਦੀ ਮਰਯਾਦਾ ਅਨੁਸਾਰ ਸੇਵਾ ਨਿਭਾਉਣ ਦੀ ਪ੍ਰੇਰਣਾ ਕੀਤੀ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਿੱਖ ਜਗਤ ਦਾ ਕੇਂਦਰੀ ਅਸਥਾਨ ਹੈ ਅਤੇ ਇਥੋਂ ਦੇ ਗ੍ਰੰਥੀ ਸਿੰਘ ਸਾਹਿਬਾਨ ਸਿੱਖ ਜਗਤ ਲਈ ਸਤਿਕਾਰਤ ਹਨ। ਉਨ੍ਹਾਂ ਕਿਹਾ ਕਿ ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਤੋਂ ਲੈ ਕੇ ਅੱਜ ਤੱਕ ਇਸ ਪਾਵਨ ਅਸਥਾਨ 'ਤੇ ਵੱਖ-ਵੱਖ ਸਖਸ਼ੀਅਤਾਂ ਸੇਵਾ ਨਿਭਾਉਂਦੀਆਂ ਰਹੀਆਂ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਹ ਸੇਵਾ ਗੁਰੂ ਦੀ ਬਖਸ਼ਿਸ ਨਾਲ ਪ੍ਰਾਪਤ ਹੁੰਦੀ ਹੈ। ਉਨ੍ਹਾਂ ਨਵੇਂ ਨਿਯੁਕਤ ਹੋਏ ਗ੍ਰੰਥੀ ਸਿੰਘ ਸਾਹਿਬਾਨ ਨੂੰ ਮੁਬਾਰਕ ਦਿੰਦਿਆਂ ਆਸ ਪ੍ਰਗਟਾਈ ਕਿ ਇਹ ਤਿੰਨੇ ਸ਼ਖ਼ਸੀਅਤਾਂ ਪੰਥ ਦੀ ਇਸ ਸਤਿਕਾਰਤ ਪਦਵੀ ਦੀ ਮਾਣ-ਮਰਯਾਦਾ ਦੀ ਪਾਲਣਾ ਕਰਦਿਆਂ ਸਿੱਖ ਪੰਥ ਦੀ ਸੇਵਾ ਕਰਨਗੀਆਂ।

ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਟੇਜ ਦੀ ਸੇਵਾ ਨਿਭਾਈ ਅਤੇ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬਾਨ ਦੇ ਇਤਿਹਾਸਕ ਪਿਛੋਕੜ, ਰਵਾਇਤ ਅਤੇ ਸੇਵਾ ਸੰਭਾਲ ਬਾਰੇ ਜਾਣਕਾਰੀ ਸਾਂਝੀ ਕੀਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ

ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ, ਗਿਆਨੀ ਗੁਰਬਚਨ ਸਿੰਘ ਸਾਬਕਾ ਜਥੇਦਾਰ, ਸਿੰਘ ਸਾਹਿਬ ਗਿਆਨੀ ਅਮਰਜੀਤ ਸਿੰਘ, ਗਿਆਨੀ ਗੁਰਿਮੰਦਰ ਸਿੰਘ, ਗਿਆਨੀ ਬਲਵਿੰਦਰ ਸਿੰਘ, ਸੰਪ੍ਰਦਾਇ ਦਲ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਬਾਬਾ ਜੱਸਾ ਸਿੰਘ ਤੇ ਬਾਬਾ ਮਨਮੋਹਨ ਸਿੰਘ ਬਾਰਨ ਵਾਲੇ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਬਾਬਾ ਸੁੱਚਾ ਸਿੰਘ ਕਿਲ੍ਹਾ ਅਨੰਦਗੜ੍ਹ ਸਾਹਿਬ, ਬਾਬਾ ਸਤਨਾਮ ਸਿੰਘ, ਬਾਬਾ ਦਰਸ਼ਨ ਸਿੰਘ ਟਾਹਲਾ ਸਾਹਿਬ, ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵੱਲੋਂ ਬਾਬਾ ਮਨਮੋਹਣ ਸਿੰਘ, ਬਾਬਾ ਅਮਰੀਕ ਸਿੰਘ ਪਟਿਆਲੇ ਵਾਲੇ, ਦਮਦਮੀ ਟਕਸਾਲ ਵੱਲੋਂ ਬਾਬਾ ਬੋਹੜ ਸਿੰਘ, ਬਾਬਾ ਅਵਤਾਰ ਸਿੰਘ ਧੱਤਲ, ਬੀਬੀ ਕੌਲਾਂ ਜੀ ਭਲਾਈ ਕੇਂਦਰ ਵੱਲੋਂ ਭਾਈ ਤੇਜਪਾਲ ਸਿੰਘ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵੱਲੋਂ ਸ. ਬਲਜੀਤ ਸਿੰਘ, ਸ. ਗੁਰਚਰਨ ਸਿੰਘ, ਮਹੰਤ ਭੁਪਿੰਦਰ ਸਿੰਘ, ਪ੍ਰਿੰਸੀਪਲ ਇੰਦਰਪਾਲ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਹਰਪਾਲ ਸਿੰਘ ਜੱਲ੍ਹਾ, ਸ. ਗੁਰਪ੍ਰੀਤ ਸਿੰਘ ਝੱਬਰ, ਸ. ਅਮਰਜੀਤ ਸਿੰਘ ਬੰਡਾਲਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਅਮਰੀਕ ਸਿੰਘ ਕੋਟਸ਼ਮੀਰ, ਸ. ਰਤਨ ਸਿੰਘ ਜੱਫਰਵਾਲ, ਫੈਡਰੇਸ਼ਨ ਆਗੂ ਸ. ਅਮਰਬੀਰ ਸਿੰਘ ਢੋਟ, ਸ. ਕੰਵਰਚੜ੍ਹਤ ਸਿੰਘ ਗਿੱਲ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਗੁਰਮੀਤ ਸਿੰਘ ਆਨਰੇਰੀ ਸਕੱਤਰ, ਸ਼੍ਰੋਮਣੀ ਕਮੇਟੀ ਦੇ ਸਾਬਕਾ ਮੁਲਾਜ਼ਮ ਐਸੋਸੀਏਸ਼ਨ ਵੱਲੋਂ ਸ. ਜੋਗਿੰਦਰ ਸਿੰਘ ਅਦਲੀਵਾਲ ਤੇ ਸ. ਸਤਬੀਰ ਸਿੰਘ ਧਾਮੀ, ਭਾਈ ਕੁਲਵਿੰਦਰ ਸਿੰਘ ਅਰਦਾਸੀਆ, ਗਿਆਨੀ ਗੁਰਮੁੱਖ ਸਿੰਘ ਤੇ ਭਾਈ ਮਲਕੀਤ ਸਿੰਘ ਹੈੱਡ ਗ੍ਰੰਥੀ, ਬਾਬਾ ਲਖਬੀਰ ਸਿੰਘ ਟਾਂਡਾ, ਭਾਈ ਕੇਵਲ ਸਿੰਘ ਖੁਰਾਲਗੜ੍ਹ, ਹੈੱਡ ਪ੍ਰਚਾਰਕ ਗਿਆਨੀ ਜਸਵਿੰਦਰ ਸਿੰਘ ਸ਼ਹੂਰ, ਭਾਈ ਸਰਬਜੀਤ ਸਿੰਘ ਢੋਟੀਆਂ, ਭਾਈ ਜਗਦੇਵ ਸਿੰਘ, ਸ਼੍ਰੋਮਣੀ ਰਾਗੀ ਸਭਾ ਵੱਲੋਂ ਭਾਈ ਸ਼ੌਕੀਨ ਸਿੰਘ, ਭਾਈ ਦਵਿੰਦਰ ਸਿੰਘ, ਭਾਈ ਸਤਿੰਦਰਬੀਰ ਸਿੰਘ, ਭਾਈ ਜਰਨੈਲ ਸਿੰਘ, ਭਾਈ ਕਰਨੈਲ ਸਿੰਘ ਸਮੇਤ ਤਖ਼ਤਾਂ ਅਤੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਦੇ ਮੁੱਖ ਗ੍ਰੰਥੀ ਅਤੇ ਮੈਨੇਜਰਾਂ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ।

**ਵੱਖ-ਵੱਖ ਜਥੇਬੰਦੀਆਂ ਵੱਲੋਂ ਦਸਤਾਰਾਂ ਤੇ ਸਿਰੋਪਾਓ ਭੇਟ**

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਨਵੇਂ ਨਿਯੁਕਤ ਕੀਤੇ ਗਏ ਗ੍ਰੰਥੀ ਸਿੰਘ ਸਾਹਿਬਾਨ ਦੀ ਸੇਵਾ ਸੰਭਾਲ ਸਬੰਧੀ ਕੀਤੇ ਗਏ ਸਮਾਗਮ ਦੌਰਾਨ ਵੱਖ-ਵੱਖ ਜਥੇਬੰਦੀਆਂ, ਸਭਾ-ਸੁਸਾਇਟੀਆਂ ਅਤੇ ਧਾਰਮਿਕ ਸ਼ਖ਼ਸੀਅਤਾਂ ਵੱਲੋਂ ਦਸਤਾਰਾਂ ਅਤੇ ਸਿਰੋਪਾਓ ਭੇਟ ਕੀਤੇ ਗਏ। ਦਸਤਾਰਾਂ ਭੇਟ ਕਰਕੇ ਸਤਿਕਾਰ ਦੇਣ ਵਾਲੀਆਂ ਜਥੇਬੰਦੀਆਂ ਵਿਚ ਤਖ਼ਤ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ ਖਾਲਸਾ ਦੀਵਾਨ, ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ, ਦਲ ਬਾਬਾ ਬਿਧੀ ਚੰਦ, ਨਿਹੰਗ ਜਥੇਬੰਦੀ ਤਰਨਾ ਦਲ ਹਰੀਆਂ ਵੇਲਾ, ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ, ਕਾਰ ਸੇਵਾ ਖਡੂਰ ਸਾਹਿਬ, ਕਾਰ ਸੇਵਾ ਭੂਰੀ ਵਾਲੇ, ਕਾਰ ਸੇਵਾ ਤਰਨ ਤਾਰਨ ਸਾਹਿਬ, ਕਾਰ ਸੇਵਾ ਗੋਇੰਦਵਾਲ ਸਾਹਿਬ, ਕਾਰ ਸੇਵਾ ਬਾਬਾ ਬਚਨ ਸਿੰਘ ਦਿੱਲੀ, ਕਾਰ ਸੇਵਾ ਕਿਲ੍ਹਾ ਅਨੰਦਗੜ੍ਹ ਸਾਹਿਬ, ਸਿੱਖ ਸਟੂਡੈਂਟਸ ਫੈਡਰੇਸ਼ਨਾਂ, ਗੁਰਦੁਆਰਾ ਟਾਹਲਾ ਸਾਹਿਬ, ਬਾਬਾ ਅਟੱਲ ਰਾਏ ਪ੍ਰਚਾਰ ਸਭਾ, ਸ਼ਬਦੀ ਜਥਾ ਬਾਬਾ ਦੀਪ ਸਿੰਘ, ਸ੍ਰੀ ਸੁਖਮਨੀ ਸਾਹਿਬ ਸੇਵਾ ਸੁਸਾਇਟੀਆਂ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਡੇਰਾ ਬਾਬਾ ਮਿਸ਼ਰਾ ਸਿੰਘ, ਜੋੜਾ ਘਰ ਸੇਵਾ ਸੁਸਾਇਟੀਆਂ ਸ਼ਾਮਲ ਸਨ। ੨੯ ਅਗਸਤ

# ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਵੇਂ ਚੁਣੇ ਮੈਂਬਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਹੋਏ ਨਤਮਸਤਕ

## ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਬੀਬੀ ਜਗੀਰ ਕੌਰ ਨੇ ਕੀਤਾ ਸਨਮਾਨਿਤ

ਅੰਮ੍ਰਿਤਸਰ- ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੀਆਂ ਚੋਣਾਂ ਵਿਚ ਜਿੱਤ ਪ੍ਰਾਪਤ ਕਰਨ ਵਾਲੇ ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਤ ਮੈਂਬਰਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ। ਸ. ਮਨਜਿੰਦਰ ਸਿੰਘ ਸਿਰਸਾ ਅਤੇ ਸ. ਹਰਮੀਤ ਸਿੰਘ ਕਾਲਕਾ ਦੀ ਅਗਵਾਈ ਵਿਚ ਪੁੱਜੇ ਦਿੱਲੀ ਕਮੇਟੀ ਦੇ ਮੈਂਬਰਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਗੁਰੂ ਬਖਸ਼ਿਸ਼ ਸਿਰੋਪਾਓ ਦਿੱਤੇ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਸਕੱਤਰੇਤ ਪੁੱਜਣ 'ਤੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਉਨ੍ਹਾਂ ਨੂੰ ਸਨਮਾਨਿਤ ਕੀਤਾ।

ਇਸੇ ਦੌਰਾਨ ਦਿੱਲੀ ਕਮੇਟੀ ਦੇ ਮੈਂਬਰਾਂ ਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਅਤੇ ਹੋਰ ਅਹੁਦੇਦਾਰਾਂ ਨੇ ਵੀ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਖੇ ਸਨਮਾਨਿਤ ਕੀਤਾ। ਇਸ ਮੌਕੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਦੀ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਹੋਈ ਜਿੱਤ ਸਿੱਖ ਪੰਥ ਦੀ ਜਿੱਤ ਹੈ। ਉਨ੍ਹਾਂ ਸ. ਮਨਜਿੰਦਰ ਸਿੰਘ ਸਿਰਸਾ, ਸ. ਹਰਮੀਤ ਸਿੰਘ ਕਾਲਕਾ ਅਤੇ ਉਨ੍ਹਾਂ ਨਾਲ ਆਏ ਮੈਂਬਰਾਂ ਨੂੰ ਵਧਾਈ ਦਿੰਦਿਆਂ ਉਨ੍ਹਾਂ ਵੱਲੋਂ ਬੀਤੇ ਸਮੇਂ ਵਿਚ ਨਿਭਾਈਆਂ ਮਾਨਵ ਭਲਾਈ ਸੇਵਾਵਾਂ ਦੀ ਸ਼ਲਾਘਾ ਕੀਤੀ ਅਤੇ ਭਵਿੱਖ ਵਿਚ ਵੀ ਸਿੱਖੀ ਦੇ ਪ੍ਰਚਾਰ ਅਤੇ ਮਾਨਵਤਾ ਦੀ ਸੇਵਾ ਲਈ ਤੱਤਪਰ ਰਹਿਣ ਦੀ ਆਸ ਪ੍ਰਗਟਾਈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨੂੰ ਜਿਤਾ ਕੇ ਦਿੱਲੀ ਦੀ ਸੰਗਤ ਨੇ ਪੰਥ ਵਿਰੋਧੀ ਸ਼ਕਤੀਆਂ ਨੂੰ ਕਰਾਰਾ ਜਵਾਬ ਦਿੱਤਾ ਹੈ। ਉਨ੍ਹਾਂ ਕਿਹਾ ਕਿ ਦਿੱਲੀ ਕਮੇਟੀ ਦੀ ਸਥਾਪਨਾ ਲਈ ਸ਼੍ਰੋਮਣੀ ਅਕਾਲੀ ਦਲ ਦਾ ਵੱਡਾ ਯੋਗਦਾਨ ਰਿਹਾ ਹੈ ਅਤੇ ਸੰਗਤ ਇਸ ਗੱਲ ਬਾਰੇ ਬਾਖੂਬੀ ਸਮਝਦੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਦਿੱਲੀ ਕਮੇਟੀ ਨੂੰ ਪੰਥਕ ਕਾਰਜਾਂ ਲਈ ਹਮੇਸ਼ਾਂ ਸਹਿਯੋਗ ਦਿੱਤਾ ਜਾਂਦਾ ਰਿਹਾ ਹੈ ਅਤੇ ਭਵਿੱਖ ਵਿਚ ਜਾਰੀ ਰਹੇਗਾ।

ਇਸ ਮੌਕੇ ਸ. ਮਨਜਿੰਦਰ ਸਿੰਘ ਸਿਰਸਾ ਨੇ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਨੂੰ ਗੁਰੂ ਸਾਹਿਬ ਦੀ ਬਖਸ਼ਿਸ਼ ਸਦਕਾ ਦਿੱਲੀ ਕਮੇਟੀ ਦੀਆਂ ਚੋਣਾਂ ਵਿਚ ਜਿੱਤ ਪ੍ਰਾਪਤ ਹੋਈ ਹੈ ਅਤੇ ਉਹ ਸੰਗਤ ਦੀ ਸੇਵਾ ਲਈ ਦਿਨ ਰਾਤ ਇੱਕ ਕਰਨਗੇ। ਉਨ੍ਹਾਂ ਕਿਹਾ ਕਿ ਭਾਵੇਂ ਇਨ੍ਹਾਂ ਚੋਣਾਂ ਦੌਰਾਨ ਸਾਰੀਆਂ ਪੰਥ ਵਿਰੋਧੀ ਤਾਕਤਾਂ ਜ਼ੋਰ ਲਗਾ ਰਹੀਆਂ ਸਨ ਪਰ ਸੰਗਤ ਨੇ ਉਨ੍ਹਾਂ ਨੂੰ ਨਕਾਰ ਕੇ ਗੁਰੂ ਘਰ ਦੇ ਸੇਵਾਦਾਰਾਂ ਨੂੰ ਫਿਰ ਮਾਣ ਬਖਸ਼ਿਆ ਹੈ। ਸ. ਸਿਰਸਾ ਨੇ ਕਿਹਾ ਕਿ ਕੇਂਦਰ ਤੇ ਦਿੱਲੀ ਦੀਆਂ ਸਰਕਾਰਾਂ ਸਮੇਤ ਪੰਥ ਵਿਰੋਧੀਆਂ ਦਾ ਸਾਰਾ ਜ਼ੋਰ ਪੰਥ ਪ੍ਰਸਤ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨੂੰ ਹਰਾਉਣ ਵਿਚ ਲੱਗਾ ਹੋਇਆ ਸੀ ਪਰ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਸ. ਸਿਰਸਾ ਨੇ ਸਿੱਖੀ ਪ੍ਰਚਾਰ ਦੇ ਨਾਲ-ਨਾਲ ਮਾਨਵ ਭਲਾਈ ਦੇ ਕਾਰਜਾਂ ਨੂੰ ਨਿਰੰਤਰ ਜਾਰੀ ਰੱਖਣ ਦੀ ਵੀ ਵਚਨਬੱਧਤਾ ਪ੍ਰਗਟਾਈ।

ਇਸ ਦੌਰਾਨ ਸ. ਹਰਮੀਤ ਸਿੰਘ ਕਾਲਕਾ ਨੇ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਤ ਦਿੱਲੀ ਕਮੇਟੀ ਦੀਆਂ ਰਵਾਇਤਾਂ ਤੇ ਪ੍ਰੰਪਰਾਵਾਂ 'ਤੇ ਪਹਿਰਾ ਦਿੰਦਿਆਂ ਪੰਥ ਦੀ ਚੜ੍ਹਦੀ ਕਲਾ ਲਈ ਤੱਤਪਰ ਰਹਿਣਗੇ। ਉਨ੍ਹਾਂ ਕਿਹਾ ਕਿ ਇਹ ਵਰ੍ਹਾ ਦਿੱਲੀ ਗੁਰਦੁਆਰਾ ਕਮੇਟੀ ਦੇ ਐਕਟ ਦੀ ਕਾਇਮੀ ਦਾ ੫੦ਵਾਂ

ਵਰ੍ਹਾ ਹੈ ਅਤੇ ਇਸ ਦੌਰਾਨ ਸਿੱਖੀ ਪ੍ਰਚਾਰ ਲਈ ਯਤਨ ਹੋਰ ਤੇਜ ਕੀਤੇ ਜਾਣਗੇ। ਇਸ ਮੌਕੇ ਸ. ਮਨਜਿੰਦਰ ਸਿੰਘ ਸਿਰਸਾ ਅਤੇ ਸ. ਹਰਮੀਤ ਸਿੰਘ ਕਾਲਕਾ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦਾ ਸਨਮਾਨ ਦੇਣ ਲਈ ਧੰਨਵਾਦ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਇਸਤਰੀ ਅਕਾਲੀ ਦਲ ਦਿੱਲੀ ਦੇ ਪ੍ਰਧਾਨ ਬੀਬੀ ਰਣਜੀਤ ਕੌਰ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਭਾਈ ਰਾਜਿੰਦਰ ਸਿੰਘ ਮਹਿਤਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਹਰਪਾਲ ਸਿੰਘ ਜੱਲ੍ਹਾ, ਸ. ਗੁਰਪ੍ਰਤਾਪ ਸਿੰਘ ਟਿੱਕਾ ਸ਼ਹਿਰੀ ਪ੍ਰਧਾਨ, ਦਿੱਲੀ ਕਮੇਟੀ ਦੇ ਮੈਂਬਰ ਸ. ਸੁਖਵਿੰਦਰ ਸਿੰਘ ਬੱਬਰ, ਸ. ਅਮਰਜੀਤ ਸਿੰਘ, ਸ. ਜਸਬੀਰ ਸਿੰਘ, ਸ. ਭੁਪਿੰਦਰ ਸਿੰਘ, ਸ. ਹਰਜੀਤ ਸਿੰਘ, ਸ. ਰਾਜਿੰਦਰ ਸਿੰਘ, ਸ. ਜਗਦੀਪ ਸਿੰਘ ਕਾਹਲੋਂ ਚੇਅਰਮੈਨ ਲੀਗਲ ਸੈੱਲ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ. ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ ਮੌਜੂਦ ਸਨ। ੨੮ ਅਗਸਤ

# ਸ਼੍ਰੋਮਣੀ ਕਮੇਟੀ ਵੱਲੋਂ ਬਾਬਾ ਮੱਖਣ ਸ਼ਾਹ ਲੁਬਾਣਾ ਤੇ ਭਾਈ ਲੱਖੀ ਸ਼ਾਹ ਵਣਜਾਰਾ ਦੀ ਯਾਦ 'ਚ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਬਾਬਾ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦੀ ਯਾਦ ਵਿਚ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਵਧੀਕ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ ਲੁਧਿਆਣਾ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ। ਇਸ ਸਬੰਧ ਵਿਚ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ ਅਤੇ ਪੰਥਕ ਸ਼ਖ਼ਸੀਅਤਾਂ ਨੇ ਸੰਗਤ ਨਾਲ ਵਿਚਾਰ ਸਾਂਝੇ ਕੀਤੇ। ਸ੍ਰੀ ਅਕਾਲ ਤਖ਼ਤ ਸਾਹਿਬ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਬਾਬਾ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦਾ ਸਿੱਖ ਇਤਿਹਾਸ ਅੰਦਰ ਅਹਿਮ ਸਥਾਨ ਹੈ। ਕੌਮ ਨੂੰ ਇਨ੍ਹਾਂ ਦੀ ਦੇਣ 'ਤੇ ਮਾਣ ਹੈ ਅਤੇ ਸਦਾ ਰਹੇਗਾ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸ਼੍ਰੋਮਣੀ ਕਮੇਟੀ ਵੱਲੋਂ ਇਨ੍ਹਾਂ ਸ਼ਖ਼ਸੀਅਤਾਂ ਦੀ ਯਾਦ ਹਰ ਸਾਲ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਮਨਾਉਣ ਦੀ ਸ਼ਲਾਘਾ ਕਰਦਿਆਂ ਸੰਗਤ ਨੂੰ ਬਾਣੀ ਤੇ ਬਾਣੇ ਨਾਲ ਜੁੜਨ ਲਈ ਪ੍ਰੇਰਿਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਆਪਣੇ ਸੰਬੋਧਨ ਦੌਰਾਨ ਕਿਹਾ ਕਿ ਬਾਬਾ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦੇ ਜੀਵਨ ਵਿੱਚ ਗੁਰੂ ਪਿਆਰ ਅਤੇ ਸਮਰਪਣ ਭਾਵਨਾ ਸੰਗਤ ਲਈ ਪ੍ਰੇਰਨਾ ਸਰੋਤ ਹੈ। ਭਾਈ ਮੱਖਣ ਸ਼ਾਹ ਲੁਬਾਣਾ ਗੁਰੂ ਭਰੋਸੇ ਦੀ ਉੱਘੜਵੀਂ ਮਸਾਲ ਹਨ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਕੁਰਬਾਨੀ ਦੀ ਸਿਖਰਲੀ ਉਦਾਹਰਨ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਸਿੱਖ ਇਤਿਹਾਸ ਦੀਆਂ ਅਜਿਹੀਆਂ ਸ਼ਖ਼ਸੀਅਤਾਂ ਤੋਂ ਆਪਣੇ ਬੱਚਿਆਂ ਨੂੰ ਜਾਣੂ ਕਰਵਾਉਣ ਦਾ ਫਰਜ਼ ਨਿਭਾਉਣ ਤਾਂ ਜੋ ਉਨ੍ਹਾਂ ਅੰਦਰ ਸਿੱਖੀ ਪ੍ਰਤੀ ਪਿਆਰ ਅਤੇ ਦ੍ਰਿੜਤਾ ਬਣੀ ਰਹੇ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਤੇ ਵਧੀਕ ਮੁੱਖ

ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ ਨੇ ਵੀ ਸੰਗਤ ਨਾਲ ਗੁਰਮਤਿ ਵਿਚਾਰ ਸਾਂਝੇ ਕੀਤੇ ਅਤੇ ਹਜ਼ੂਰੀ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ। ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਦੇ ਪ੍ਰਧਾਨ ਸ. ਬਲਦੇਵ ਸਿੰਘ ਅਤੇ ਸਾਬਕਾ ਪ੍ਰਧਾਨ ਸ. ਰਘਬੀਰ ਸਿੰਘ ਬੱਬੀ ਨੇ ਸ਼੍ਰੋਮਣੀ ਕਮੇਟੀ ਦਾ ਸਮਾਗਮ ਕਰਨ ਲਈ ਧੰਨਵਾਦ ਕੀਤਾ।

ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਦੇ ਅਹੁਦੇਦਾਰਾਂ ਅਤੇ ਮੈਂਬਰਾਂ ਨੂੰ ਸਨਮਾਨਿਤ ਕੀਤਾ। ਇਸ ਦੌਰਾਨ ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਵੱਲੋਂ ਸਿੰਘ ਸਾਹਿਬਾਨ ਅਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਸਮੇਤ ਹੋਰ ਸ਼ਖ਼ਸੀਅਤਾਂ ਨੂੰ ਵੀ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਹਰਪਾਲ ਸਿੰਘ ਜੱਲ੍ਹਾ, ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਦੇ ਖਜਾਨਚੀ ਸ. ਗਰੀਬ ਸਿੰਘ ਕਾਲੀ, ਮੀਤ ਪ੍ਰਧਾਨ ਸ. ਪ੍ਰਭਜੀਤ ਸਿੰਘ ਰੋਕੀ, ਸ. ਅਮਰੀਕ ਸਿੰਘ ਮੋਰਥਲੀ, ਸ. ਅਰਸ਼ਦੀਪ ਸਿੰਘ ਪਿਹੋਵਾ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਸਿਮਰਜੀਤ ਸਿੰਘ, ਸ. ਸੁਖਬੀਰ ਸਿੰਘ, ਸ. ਨਿਰਵੈਲ ਸਿੰਘ, ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ। ੨੮ ਅਗਸਤ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਰਧਾ ਨਾਲ ਮਨਾਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਦਿਹਾੜਾ

## ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਤੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੱਕ ਸਜਾਇਆ ਨਗਰ ਕੀਰਤਨ

ਅੰਮ੍ਰਿਤਸਰ- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਪੁਰਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ। ਇਸ ਸਬੰਧ ਵਿਚ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੱਕ ਸਿੱਖ ਪਰੰਪਰਾ ਅਨੁਸਾਰ ਨਗਰ ਕੀਰਤਨ ਸਜਾਇਆ ਗਿਆ। ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਉਹ ਇਤਿਹਾਸਕ ਅਸਥਾਨ ਹੈ ਜਿਥੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੬੦੪ਈ: ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ ਵਿਚ ਪਹਿਲੇ ਪ੍ਰਕਾਸ਼ ਪੁਰਬ ਮੌਕੇ ਸਜਾਏ ਗਏ ਨਗਰ ਕੀਰਤਨ ਤੋਂ ਪਹਿਲਾਂ ਹਜ਼ੂਰੀ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਅਰਦਾਸ ਉਪਰੰਤ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਾਇਆ। ਨਗਰ ਕੀਰਤਨ ਦੀ ਰਵਾਨਗੀ ਸਮੇਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਪੰਜ ਪਿਆਰਿਆਂ, ਨਿਸ਼ਾਨਚੀ ਅਤੇ ਨਿਗਾਰਚੀ ਸਿੰਘਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨ ਕੀਤਾ। ਇਸ ਤੋਂ ਪਹਿਲਾਂ ਸਜਾਏ ਗਏ ਦੀਵਾਨ ਵਿਚ ਸੰਗਤ ਨਾਲ

ਵਿਚਾਰ ਸਾਂਝੇ ਕਰਦਿਆਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਪਹਿਲੇ ਪ੍ਰਕਾਸ਼ ਗੁਰਪੁਰਬ ਦੀ ਸਿੱਖ ਜਗਤ ਨੂੰ ਵਧਾਈ ਦਿੱਤੀ ਅਤੇ ਸੰਗਤ ਨਾਲ ਇਸ ਦਿਹਾੜੇ ਦੇ ਇਤਿਹਾਸ ਬਾਰੇ ਜਾਣਕਾਰੀ ਸਾਂਝੀ ਕੀਤੀ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਮਗਰੋਂ ਅੱਜ ਦੇ ਦਿਨ ਪਹਿਲਾ ਪ੍ਰਕਾਸ਼ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤਾ ਸੀ, ਜਿਸ ਦੀ ਯਾਦ ਵਿਚ ਸੰਗਤਾਂ ਹਰ ਸਾਲ ਪੰਥਕ ਰਵਾਇਤ ਅਨੁਸਾਰ ਨਗਰ ਕੀਰਤਨ ਸਜਾਉਂਦੀਆਂ ਹਨ। ਗਿਆਨੀ ਜਗਤਾਰ ਸਿੰਘ ਨੇ ਸੰਗਤ ਨੂੰ ਗੁਰਬਾਣੀ ਦੇ ਸਿਧਾਂਤਾਂ 'ਤੇ ਪਹਿਰਾ ਦੇਣ ਦੀ ਅਪੀਲ ਕਰਦਿਆਂ ਬੱਚਿਆਂ ਨੂੰ ਗੁਰਸਿੱਖੀ ਵਿਚ ਨਿਪੁੰਨ ਕਰਨ ਦੀ ਪ੍ਰੇਰਣਾ ਕੀਤੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ ਪਹਿਲੇ ਪ੍ਰਕਾਸ਼ ਦਿਹਾੜੇ ਦੀ ਵਧਾਈ ਦਿੱਤੀ ਅਤੇ ਪਾਵਨ ਗੁਰਬਾਣੀ ਦੀਆਂ ਸਿੱਖਿਆਵਾਂ 'ਤੇ ਚੱਲਣ ਲਈ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੇ ਵਿਸ਼ਵ ਨੂੰ ਆਪਣੇ ਕਲਾਵੇ ਵਿਚ ਲੈਂਦੇ ਅਤੇ ਮਨੁੱਖ ਨੂੰ ਜੀਵਨ ਦੇ ਹਰ ਪਹਿਲੂ ਤੋਂ ਅਗਵਾਈ ਦਿੰਦੇ ਹਨ।

ਨਗਰ ਕੀਰਤਨ ਸਮੇਂ ਸਿੱਖ ਨੌਜੁਆਨਾਂ ਨੇ ਗਤਕਾ ਪ੍ਰਦਰਸ਼ਨ ਕੀਤਾ ਅਤੇ ਸ਼ਬਦੀ ਜਥਿਆਂ ਨੇ ਸ਼ਬਦ ਗਾਇਨ ਕਰਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਇਸੇ ਦੌਰਾਨ ਵੱਖ-ਵੱਖ ਥਾਵਾਂ 'ਤੇ ਸ਼ਰਧਾਲੂਆਂ ਵੱਲੋਂ ਵੱਖ-ਵੱਖ ਪਕਵਾਨਾਂ ਦੇ ਲੰਗਰ ਵੀ ਲਗਾਏ ਗਏ। ਨਗਰ ਕੀਰਤਨ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਬਲਦੇਵ ਸਿੰਘ ਚੂੰਘਾਂ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਾਮ ਸਿੰਘ, ਸ. ਗੁਰਚਰਨ ਸਿੰਘ ਗਰੇਵਾਲ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਅਵਤਾਰ ਸਿੰਘ ਵਣਵਾਲਾ, ਸ. ਗੁਰਮੀਤ ਸਿੰਘ ਬੂਹ, ਭਾਈ ਅਜਾਇਬ ਸਿੰਘ ਅਭਿਆਸੀ, ਸ. ਕੁਲਦੀਪ ਸਿੰਘ ਤੇੜਾ, ਬਾਬਾ ਸਤਨਾਮ ਸਿੰਘ ਕਾਰਸੇਵਾ ਕਿਲ੍ਹਾ ਅਨੰਦਗੜ੍ਹ, ਬਾਬਾ ਮੇਜਰ ਸਿੰਘ ਵਾਂ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸੁਲੱਖਣ ਸਿੰਘ ਭੰਗਾਲੀ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਅਕਾਲੀ ਆਗੂ ਸ. ਤਲਬੀਰ ਸਿੰਘ ਗਿੱਲ, ਫੈਡਰੇਸ਼ਨ ਆਗੂ ਸ. ਅਮਰਬੀਰ ਸਿੰਘ ਢੋਟ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਨੇ ਹਾਜ਼ਰੀ ਭਰੀ। ੭ ਸਤੰਬਰ

# ਸ਼੍ਰੋਮਣੀ ਕਮੇਟੀ ਵੱਲੋਂ ਪੰਜਾਬ ਦੇ ਹਰ ਪਿੰਡ ਅੰਦਰ ਸਿੱਖੀ ਪ੍ਰਚਾਰ ਲਈ ਪ੍ਰਚਾਰ ਵਹੀਰਾਂ ਰਵਾਨਾ

## ਇਕ ਸਮੇਂ ਸੌ ਪ੍ਰਚਾਰਕ ਜਥੇ ਰਹਿਣਗੇ ਕਾਰਜਸ਼ੀਲ, ਹਰ ਪਿੰਡ ਵਿਚ 7 ਦਿਨ ਹੋਵੇਗਾ ਧਰਮ ਪ੍ਰਚਾਰ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵਿਸ਼ਾਲ ਧਰਮ ਪ੍ਰਚਾਰ ਲਹਿਰ ਤਹਿਤ ਪੰਜਾਬ ਦੇ ਸਾਰੇ ਪਿੰਡਾਂ ਤੱਕ

ਪਹੁੰਚ ਕਰਨ ਦਾ ਪ੍ਰੋਗਰਾਮ ਉਲੀਕਿਆ ਹੈ। ਇਸ ਤਹਿਤ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਅੱਜ ਵੱਖ-ਵੱਖ ਹਲਕਿਆਂ ਲਈ ਪ੍ਰਚਾਰ ਵਹੀਰਾਂ ਨੂੰ ਰਵਾਨਾ ਕੀਤਾ, ਜੋ ਇਕ ਪਿੰਡ ਵਿਚ ਇਕ ਹਫ਼ਤਾ ਸਿੱਖੀ ਦਾ ਪ੍ਰਚਾਰ ਕਰਨਗੀਆਂ ਅਤੇ ਇਹ ਲੜੀ ਲਗਾਤਾਰ ਜਾਰੀ ਰਹੇਗੀ। ਪ੍ਰਚਾਰ ਵਹੀਰਾਂ ਰਵਾਨਾ ਕਰਨ ਮੌਕੇ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਨੌਵੇਂ ਪਾਤਸ਼ਾਹ ਜੀ ਦੀ ੪੦੦ ਸਾਲਾ ਪ੍ਰਕਾਸ਼ ਸ਼ਤਾਬਦੀ ਤੋਂ ਪਹਿਲਾਂ ਕੋਰੋਨਾ ਕਾਰਨ ਪਿੰਡਾਂ ਅੰਦਰ ਸਮਾਗਮ ਨਹੀਂ ਕੀਤੇ ਜਾ ਸਕੇ ਸਨ, ਜਿਨ੍ਹਾਂ ਨੂੰ ਹੁਣ ਸ਼ੁਰੂ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਇਹ ਧਰਮ ਪ੍ਰਚਾਰ ਲਹਿਰ 'ਘਰਿ ਘਰਿ ਅੰਦਰਿ ਧਰਮਸਾਲ' ਦੇ ਬੈਨਰ ਹੇਠ ਚਲਾਈ ਗਈ ਹੈ ਅਤੇ ਇਕੋ ਸਮੇਂ 'ਤੇ ੧੦੦ ਪ੍ਰਚਾਰਕ ਜਥੇ ਪਿੰਡਾਂ ਵਿਚ ਧਰਮ ਪ੍ਰਚਾਰ ਕਰਨਗੇ। ਇਕ ਪਿੰਡ ਵਿਚ ੭ ਦਿਨ ਪ੍ਰਚਾਰ ਵਹੀਰ ਕੰਮ ਕਰੇਗੀ ਅਤੇ ਉਸ ਮਗਰੋਂ ਇਸੇ ਤਰ੍ਹਾਂ ਅਗਲੇ ਪਿੰਡਾਂ ਲਈ ਰਵਾਨਾ ਹੋਵੇਗੀ। ਉਨ੍ਹਾਂ ਦੱਸਿਆ ਕਿ ਪੰਜਾਬ ਅੰਦਰ ਧਰਮ ਪ੍ਰਚਾਰ ਦੇ ਤਿੰਨ ਜੋਨਾਂ ਮਾਝਾ, ਮਾਲਵਾਂ ਅਤੇ ਦੁਆਬਾ ਦੀ ਦੇਖ ਰੇਖ ਹੇਠ ਇਹ ਪ੍ਰਚਾਰ ਵਹੀਰਾਂ ਕਾਰਜਸ਼ੀਲ ਰਹਿਣਗੀਆਂ। ਪ੍ਰਚਾਰ ਦੌਰੇ ਦੌਰਾਨ ਪ੍ਰਚਾਰਕ ਜਥੇ ਜਿਥੇ ਪਿੰਡਾਂ ਦੇ ਗੁਰਦੁਆਰਾ ਸਾਹਿਬਾਨ ਅੰਦਰ ਗੁਰਬਾਣੀ ਨਾਲ ਸੰਗਤ ਨੂੰ ਜੋੜਨਗੇ, ਉਥੇ ਹੀ ਸਿੱਖ ਰਹਿਤ ਮਰਯਾਦਾ, ਸਿੱਖ ਇਤਿਹਾਸ ਅਤੇ ਸਿੱਖ ਸਿਧਾਂਤਾਂ ਬਾਰੇ ਵੀ ਚਰਚਾ ਕੀਤੀ ਜਾਵੇਗੀ। ਹਰ ਨਗਰ ਵਿਚ ੭ ਦਿਨ ਸਵੇਰੇ ਸ਼ਾਮ ਕਥਾ ਵਿਚਾਰਾਂ ਦਾ ਵੀ ਪ੍ਰਵਾਹ ਚਲਾਇਆ ਜਾਵੇਗਾ ਅਤੇ ਗ੍ਰੰਥੀ ਸਿੰਘਾਂ ਨੂੰ ਨਾਲ ਲੈ ਕੇ ਪ੍ਰਚਾਰਕ ਘਰ ਘਰ ਅੰਦਰ ਵੀ ਪ੍ਰਚਾਰ ਕਰਨ ਲਈ ਜਾਣਗੇ। ਇਸ ਦੌਰਾਨ ਧਾਰਮਿਕ ਸਹਿਤ ਵੀ ਸੰਗਤ ਵਿਚ ਵੰਡਿਆ ਜਾਂਦਾ ਰਹੇਗਾ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਸ ਧਰਮ ਪ੍ਰਚਾਰ ਲਹਿਰ ਦੌਰਾਨ ਜਿਹੜੇ ਪਿੰਡਾਂ ਦੇ ਗ੍ਰੰਥੀ ਸਿੰਘ ਸੰਗਤਾਂ ਨੂੰ ਗੁਰਬਾਣੀ ਸੰਥਿਆ ਦੀ ਸੇਵਾ ਨਿਭਾਉਣਗੇ, ਉਨ੍ਹਾਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਨਿਯਮਾਂ ਅਨੁਸਾਰ ੨ ਹਜ਼ਾਰ ਰੁਪਏ ਸੇਵਾ ਫਲ ਵਜੋਂ ਦਿੱਤੇ ਜਾਣਗੇ ਅਤੇ ਘਰ ਘਰ ਵਿਚ ਪ੍ਰਚਾਰ ਲਈ ਸਹਿਯੋਗ ਕਰਨ ਵਾਲੇ ਗ੍ਰੰਥੀ ਸਿੰਘਾਂ ਨੂੰ ੧ ਹਜ਼ਾਰ ਰੁਪਏ ਦਿੱਤੇ ਜਾਣਗੇ। ਉਨ੍ਹਾਂ ਕਿਹਾ ਕਿ ਇਹ ਪ੍ਰਚਾਰ ਵਹੀਰ ਪੰਜਾਬ ਦੇ ਹਰ ਪਿੰਡ ਤੱਕ ਪਹੁੰਚ ਕਰਕੇ ਸੰਗਤ ਨੂੰ ਗੁਰਸਿੱਖੀ ਨਾਲ ਜੋੜੇਗੀ। ਉਨ੍ਹਾਂ ਇਹ ਵੀ ਜਾਣਕਾਰੀ ਦਿੱਤੀ ਕਿ ਧਰਮ ਪ੍ਰਚਾਰ ਲਹਿਰ ਦੌਰਾਨ ਖਾਸ ਤੌਰ 'ਤੇ ਅੰਮ੍ਰਿਤ ਛਕਣ ਦੀ ਪ੍ਰੇਰਣਾ ਕੀਤੀ ਜਾਵੇਗੀ ਅਤੇ ਵੱਖ-ਵੱਖ ਗੁਰਮਤਿ ਸਮਾਗਮ ਕਰਵਾ ਕੇ ਅੰਮ੍ਰਿਤ ਸੰਚਾਰ ਕਰਵਾਏ ਜਾਣਗੇ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਧਰਮ ਪ੍ਰਚਾਰ ਲਹਿਰ ਦੌਰਾਨ ਸਹਿਯੋਗ ਕੀਤਾ ਜਾਵੇ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਬਲਦੇਵ ਸਿੰਘ ਚੂੰਘਾਂ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਭਾਈ ਮਨਜੀਤ ਸਿੰਘ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਅਜਾਇਬ ਸਿੰਘ ਅਭਿਆਸੀ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਅਵਤਾਰ ਸਿੰਘ ਵਣਵਾਲਾ, ਸ. ਸੁਖਵਰਸ਼ ਸਿੰਘ ਪੰਨੂੰ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਮਨਜੀਤ ਸਿੰਘ ਬੱਪੀਆਣਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ ਆਦਿ ਮੌਜੂਦ ਸਨ।

੭ ਸਤੰਬਰ

ਹਿਸਾਬ-ਕਿਤਾਬ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਜੁਲਾਈ ੨੦੨੧

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੧੯ | ੦ | ੪੬੪੧੪੦੨੯ |
| ੨ | ਧਾਰਮਿਕ ਫੰਡ ੮੭ | ੮੪ | ੦ | ੧੪੪੩੦੦੦ |
| ੩ | ਪ੍ਰਚਾਰ ਸਹਾਇਤਾ | ੧੦੯ | ੦ | ੧੮੫੦੭੦ |
| ੪ | ਸੂਦ ਬੈਂਕਾਂ | ੧੪੮ | ੦ | ੧੦੫੩੨੫੨ |
| ੫ | ਧਾਰਮਿਕ ਪ੍ਰੀਖਿਆ ਵਜ਼ੀਫੇ | ੧੬੨ | ੬੮੯੦੬੭ | ੦ |
| ੬ | ਪੱਤਰ ਵਿਹਾਰ ਕੋਰਸ ਤੇ ਖੋਜ ਕੇਂਦਰ | ੨੦੨ | ੩੪੭੫੩੭ | ੧੦੦ |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੨੬ | ੨੫੧੬੫੪੯ | ੧੩੪੦੦ |
| ੮ | ਗੁਰਮਤਿ ਗਿਆਨ ਹਿੰਦੀ | ੨੫੮ | ੫੭੮੦੦੦ | ੧੧੫੦ |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੭੮ | ੭੫੨੧੨੧ | ੦ |
| ੧੦ | ਕਿਰਾਇਆ ਕਮਰੇ ਸ੍ਰੀ ਗੁਰੂ ਰਾਮਦਾਸ ਨਿਵਾਸ, ਕੁਰੂਕਸ਼ੇਤਰ | ੨੯੭ | ੦ | ੭੫੫੦੦ |
| ੧੧ | ਕਿਰਾ: ਦੁਕਾਨਾਂ ਤੇ ਫਲੈਟਸ ਸਿੱਖ ਮਿਸ਼ਨ ਹਰਿਆਣਾ | ੩੦੪ | ੦ | ੧੦੬੨੩੫ |
| ੧੨ | ਠੇਕਾ ਜ਼ਮੀਨ ਸਿੱਖ ਮਿਸ਼ਨ ਹਰਿਆਣਾ | ੩੧੦ | ੦ | ੨੦੫੫੦੦ |
| ੧੩ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੨ | ੦ | ੩੨੨੨੧ |
| ੧੪ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੨੦ | ੫੪੩੩੫੮ | ੦ |
| ੧੫ | ਸਟੇਸ਼ਨਰੀ ਛਪਾਈ | ੩੪੨ | ੪੮੮੧ | ੦ |
| ੧੬ | ਤਨਖ਼ਾਹ ਸਟਾਫ਼ ਦਫ਼ਤਰ | ੩੪੯ | ੪੧੧੭੪੩੬ | ੦ |
| ੧੭ | ਤਨਖ਼ਾਹ ਸਟਾਫ਼ ਲਿਟਰੇਚਰ ਅਤੇ ਕਮਿਸ਼ਨ ਆਦਿ | ੩੫੭ | ੬੭੨੮੬੯ | ੦ |
| ੧੮ | ਤਨਖ਼ਾਹ ਤੇ ਸਫ਼ਰ ਖ਼ਰਚ ਅਲਾਉਂਸ ਡਰਾਈਵਰਜ਼ | ੩੬੪ | ੭੮੪੬੨੬ | ੦ |
| ੧੯ | ਤਨਖ਼ਾਹ ਧਾਰਮਿਕ ਟੀਚਰ | ੩੭੭ | ੧੨੧੮੯੦੫ | ੦ |
| ੨੦ | ਡਾਕ ਤੇ ਤਾਰ ਖ਼ਰਚ | ੩੮੩ | ੫੯੯੦ | ੦ |
| ੨੧ | ਕਮਿਸ਼ਨ ਬੈਂਕਾਂ | ੩੯੧ | ੦ | ੨੦੧੦੦ |
| ੨੨ | ਫਿਲਮਾਂ ਰਾਹੀਂ ਪ੍ਰਚਾਰ (ਤਨਖ਼ਾਹ ਫਿਲਮ ਉਪਰੇ:, ਮੁੰਰ: ਤੇ ਸ:ਖ: ਆਦਿ) | ੩੯੬ | ੨੦੬੪੨੪ | ੦ |
| ੨੩ | ਖ਼ਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੧੯ | ੧੬੭੯੮੯ | ੦ |
| ੨੪ | ਟੈਲੀਫੋਨ | ੪੫੮ | ੧੬੩੬੯ | ੦ |
| ੨੫ | ਮੁਰੰਮਤ ਸਮਾਨ ਦਫ਼ਤਰ | ੪੭੧ | ੫੧੩੫ | ੦ |
| ੨੬ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੭੯ | ੬੯੨੦ | ੦ |
| ੨੭ | ਐਂਟਰਟੇਨਮੈਂਟ (ਆਉ ਭਗਤ) | ੫੦੧ | ੧੨੫੯੯ | ੦ |
| ੨੮ | ਵਰਦੀਆਂ ਮੁਲਾਜ਼ਮਾਂ | ੫੦੭ | ੮੮੪੫ | ੦ |
| ੨੯ | ਸਫ਼ਰ ਖ਼ਰਚ ਮੁਲਾਜ਼ਮਾਂ | ੫੧੯ | ੩੧੯੩੫ | ੦ |

| | | | | |
|---|---|---|---|---|
| ੩੦ | ਫੁਟਕਲ ਦਫ਼ਤਰ ਤੇ ਰੌਸ਼ਨੀ | ੫੩੮ | ੩੨੪੩੮ | ੪੪੮੯੧ |
| ੩੧ | ਬੀਮਾ ਗੱਡੀਆਂ ਤੇ ਕੈਸ਼ | ੫੪੯ | ੧੦੧੮੩੯ | ੦ |
| ੩੨ | ਬੀਮਾ ਪੇਸ਼ਗੀ ਮੁਲਾਜ਼ਮਾਂ ਮੈਡੀਕਲੇਮ | ੫੬੩ | ੦ | ੧੩੩੬੪ |
| ੩੩ | ਗਰੈਚੂਇਟੀ ਤੇ ਛੁੱਟੀਆਂ ਆਦਿ (ਸ਼੍ਰੋਮਣੀ ਕਮੇਟੀ ਨੂੰ) | ੫੭੭ | ੧੦੦੦੦੦੦੦ | ੦ |
| ੩੪ | ਸ਼ਤਾਬਦੀਆਂ ਸਮਾਰੋਹ | ੬੦੦ | ੧੯੫੬੦੪੫ | ੧੭੦ |
| ੩੫ | ਐਡਵਰਟਾਈਜ਼ਮੈਂਟ (ਇਸ਼ਤਿਹਾਰਬਾਜ਼ੀ) | ੬੭੧ | ੩੭੫੪੦੦ | ੦ |
| ੩੬ | ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਬੁੱਢਾ ਜੌਹੜ | ੬੮੫ | ੭੩੩੭੭੫ | ੩੨੧੦੦ |
| ੩੭ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ, ਗੁਰੂ ਕੀ ਵਡਾਲੀ | ੬੯੮ | ੨੧੧੮੮੬ | ੦ |
| ੩੮ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੭੦੮ | ੨੮੦੬੪੬ | ੨੫੦੦੦ |
| ੩੯ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ ਫਿਰੋਜ਼ਪੁਰ | ੭੨੨ | ੧੮੮੧੧੩ | ੩੪੮੦ |
| ੪੦ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੭੩੩ | ੧੩੮੬੪੬ | ੦ |
| ੪੧ | ਸਬ-ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੭੪੫ | ੯੬੦੪ | ੦ |
| ੪੨ | ਸਬ-ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੭੫੧ | ੭੬੯੨ | ੦ |
| ੪੩ | ਗੁਰ:ਸੰਗੀਤ ਵਿਦਿਆਲੇ:(ਬਾਦੀਆਂ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾਮਾਲਾ ਸੰਗਰੂਰ ) ਤਨ:, ਸ:ਖ: ਤੇ ਫੁਟ:ਆਦਿ | ੭੫੯ | ੩੦੩੧੮੫ | ੦ |
| ੪੪ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖਾਹਾਂ, ਸਫ਼ਰ ਖ਼ਰਚ ਤੇ ਫੁਟਕਲ ਆਦਿ | ੭੮੧ | ੬੨੧੯੮੪ | ੦ |
| ੪੫ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੮੦੩ | ੧੧੦੫੬੫ | ੦ |
| ੪੬ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ਼, (ਤਨਖਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੮੧੭ | ੭੯੯੫੪੯ | ੭੭੦੧੭ |
| ੪੭ | ਮੁਰਮੰਤ ਇਮਾਰਤਾਂ ਮਿਸ਼: ਕਾਲਜ ਅੰਮ੍ਰਿਤਸਰ, ਗੁਰਮਤਿ ਇੰ: ਤਲਵੰਡੀ ਸਾਬੋ, ਸੁਲਤਾਨਪੁਰ ਲੋਧੀ, ਸ੍ਰੀ ਅਨੰਦਪੁਰ ਸਾਹਿਬ, ਡੇਰਾ ਬਾਬਾ ਨਾਨਕ ਅਤੇ ਬਰਨਾਲਾ | ੮੨੭ | ੪੬੨੬੨ | ੦ |
| ੪੮ | ਤਨਖ਼ਾਹ ਭਾਈ ਨਗਾਹੀਆ ਜੀ ਪਬ:ਸਕੂਲ ਫਾਰ ਡੈਫ ਆਲਮਗੀਰ ਲੁਧਿਆਣਾ | ੮੩੩ | ੭੭੩੩੭ | ੦ |
| ੪੯ | ਤਨਖ਼ਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੪੪ | ੭੬੪੬੪੪੪ | ੯੦੮੦੫ |
| ੫੦ | ਸਫ਼ਰ ਖ਼ਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੫੭ | ੫੭੮੧੩੧ | ੦ |
| ੫੧ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੭੮ | ੪੯੨੪੯੭ | ੦ |
| ੫੨ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੯੧੬ | ੬੨੬੮੭੯ | ੩੫੩੯ |
| ੫੩ | ਫੁਟਕਲ ਦਫ਼ਤਰ ਹਰਿਆਣਾ ਸਿੱਖ ਮਿਸ਼ਨ | ੯੨੭ | ੭੪੦੦੬ | ੦ |
| ੫੪ | ਖ਼ਰਚ ਗੱਡੀਆ ਹਰਿਆਣਾ ਸਿੱਖ ਮਿਸ਼ਨ | ੯੩੩ | ੬੭੮੫ | ੦ |

| | | | | |
|---|---|---|---|---|
| ੫੫ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ ਹਰਿਆਣਾ ਸਿੱਖ ਮਿਸ਼ਨ | ੯੩੯ | ੫੫੯੮੩ | ੦ |
| ੫੬ | ਗੁਰ:ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:, ਵਜੀ:, ਸ:ਖ਼ਰਚ ਤੇ ਫੁਟ: | ੯੫੪ | ੧੫੧੫੭੦ | ੦ |
| ੫੭ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, ਊਨਾ) | ੯੬੩ | ੧੫੬੬੯੯ | ੦ |
| ੫੮ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਰਾਜਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੭੩ | ੪੯੧੪੫ | ੦ |
| ੫੯ | ਤਨ:ਸਫ਼ਰ ਖ਼ਰਚ ਸਟਾਫ਼ (ਹਾਪੜ) ਯੂ.ਪੀ.,ਦਿੱਲੀ ਅਤੇ ਮੱਧ ਪ੍ਰਦੇਸ਼ ਮਿਸ਼ਨ | ੧੦੦੭ | ੧੮੨੧੨੧੧ | ੦ |
| ੬੦ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖ਼ਰਚ ਗੱਡੀਆਂ ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੧੩ | ੫੧੫੨੮ | ੦ |
| ੬੧ | ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੨੬ | ੩੦੩੭੨ | ੩੭੪੩ |
| ੬੨ | ਫੁਟਕਲ ਦਫ਼ਤਰ ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੩੩ | ੨੪੧੦੧ | ੦ |
| ੬੩ | ਸ੍ਰੀ ਗੁਰੂ ਰਾਮ ਦਾਸ ਜੀ ਗੁਰਮਤਿ ਵਿਦਿਆਲਾ ਸ਼ਾਹਜਹਾਨਪੁਰ ਯੂ.ਪੀ. | ੧੦੪੪ | ੯੬੫੮੯ | ੦ |
| ੬੪ | ਗੁਰਦੁਆਰਾ ਗੁਰੂ ਨਾਨਕ ਦਰਬਾਰ ਯੂ.ਪੀ. | ੧੦੫੩ | ੩੦੫੬੬ | ੦ |
| ੬੫ | ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜਮੁਕਤੇਸਰ ਯੂ.ਪੀ. | ੧੦੬੩ | ੧੭੫੦੦ | ੦ |
| ੬੬ | ਸੰਗੀਤ ਵਿਦਿਆਲਾ ਬਗੜੀ ਗਜਰੋਲਾ ਯੂ.ਪੀ. | ੧੦੭੩ | ੪੫੦੨ | ੦ |
| ੬੭ | ਗੁ: ਭਗਤ ਕਬੀਰ ਜੀ ਮਗਹਰ ਗੋਰਖਪੁਰ ਯੂ.ਪੀ. | ੧੦੮੧ | ੪੯੫੬੯ | ੦ |
| ੬੮ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ (ਬਿੱਲ ਫੁਟਕਲ ਆਦਿ) ਅਹਿਮਦਾਬਾਦ, ਗੁਜਰਾਤ | ੧੦੯੫ | ੧੨੯੫੩੪ | ੦ |
| ੬੯ | ਤਨ: ਤੇ ਸਫ਼ਰ ਖ਼ਰਚ ਸਟਾਫ਼ ਛਤੀਸਗੜ੍ਹ ਸਿੱਖ ਮਿਸ਼ਨ ਬਿੱਲ ਫੁਟਕਲ ਆਦਿ | ੧੧੦੭ | ੨੨੦੪੪੫ | ੦ |
| ੭੦ | ਗੁਰੂ ਨਾਨਕ ਦੇਵ ਗੁ:ਵਿਦਿ: ਛਤੀਸਗੜ੍ਹ ਮਿਸ਼ਨ (ਤਨ:ਸਫ਼ਰ ਖ਼ਰਚ ਅਤੇ ਬਿੱਲ ਆਦਿ) | ੧੧੨੧ | ੧੮੭੬੬੦ | ੦ |
| ੭੧ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੧ | ੪੪੪੩੧੫ | ੦ |
| ੭੨ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੭ | ੧੧੧੭੭ | ੦ |
| ੭੩ | ਫੁਟਕਲ ਦਫ਼ਤਰ ਲੰਗਰ (ਆਉ ਭਗਤ) ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੪੩ | ੧੯੩੫ | ੦ |
| ੭੪ | ਤਨਖ਼ਾਹ ਤੇ ਸਫ਼ਰ ਖ਼ਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ, | | | |

| | | | | |
|---|---|---|---|---|
| | ਫੁਟਕਲ ਆਦਿ (ਕਾਸ਼ੀਪੁਰ) | ੧੧੫੦ | ੨੯੫੭੭੫ | ੦ |
| ੭੫ | ਤਨਖ਼ਾਹ, ਸਫ਼ਰ ਖ਼ਰਚ ਆਦਿ ਸਿੱਖ ਮਿਸ਼ਨ ਨੇਪਾਲ | ੧੧੬੩ | ੧੦੮੫੦ | ੦ |
| ੭੬ | ਸਹਾਇਤਾ ਲਾਇਬ੍ਰੇਰੀਆਂ ਲਿਟਰੇਚਰ ਆਦਿ | ੧੧੭੩ | ੫੪੩੦੧੯ | ੦ |
| ੭੭ | ਸਹਾਇਤਾ ਗੁਰਦੁਆਰਾ ਸਾਹਿਬਾਨ | ੧੧੮੬ | ੧੧੫੦੧੦੩ | ੫੦੦੦੦ |
| ੭੮ | ਸਹਾਇਤਾ ਭੇਟਾ ਰਹਿਤ ਕੀਰਤਨੀ ਸਾਜ਼ | ੧੨੪੪ | ੧੭੮੧੫੦ | ੦ |
| ੭੯ | ਸਹਾਇਤਾ ਪੰਜਾਬ ਤੋਂ ਬਾਹਰਲੇ ਗੁਰਦੁਆਰਾ ਸਾਹਿਬਾਨ | ੧੨੫੯ | ੧੫੦੦੦੦ | ੦ |
| ੮੦ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ ਕਾਲਜਾਂ, | | | |
| | ਯੂਨੀਵਰਸਿਟੀ | ੧੨੭੨ | ੭੮੦੦੦ | ੦ |
| ੮੧ | ਸਹਾਇਤਾ ਧਰਮ ਪ੍ਰਚਾਰ ਵਿਦਿਆਰਥੀ ਖੇਤਰ ਅਤੇ | | | |
| | ਸਿੱਖ ਸ਼ਸਤਰ ਵਿਦਿਆ (ਗਤਕਾ) | ੧੨੯੬ | ੩੯੫੩੯੫ | ੦ |
| ੮੨ | ਸਹਾਇਤਾ ਪੀੜ੍ਹਤ ਪਰਿਵਾਰ | ੧੩੪੩ | ੧੨੨੭੪੦੦ | ੩੫੦੦੦ |
| ੮੩ | ਸਹਾਇਤਾ ਯਾਦਗਾਰੀ ਪ੍ਰੋਜੈਕਟ ਤੇ ਇਤਿਹਾਸਕ ਇਮਾਰਤਾਂ | ੧੩੮੯ | ੩੦੬੭੪੮ | ੦ |
| ੮੪ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, | | | |
| | ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, | | | |
| | ਪੰਥਕ ਵਿਦਿਵਾਨਾਂ ਨੂੰ ਸਨਮਾਨ | ੧੩੯੬ | ੧੨੩੩੦੦੦ | ੦ |
| ੮੫ | ਸਹਾਇਤਾ ਗੁਰਦੁਆਰਾ ਸਾਹਿਬਾਨ, ਪੀੜ੍ਹਤ ਪਰਿਵਾਰ, | | | |
| | ਲਾਇਬ੍ਰੇਰੀਆਂ ਆਦਿ ਹਰਿਆਣਾ ਸਿੱਖ ਮਿਸ਼ਨ | ੧੪੩੩ | ੨੦੦੦੦੦ | ੦ |
| ੮੬ | ਸਹਾਇਤਾ ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿ: | | | |
| | ਸੰਨ੍ਹ ਸਾਹਿਬ ਛੇਹਰਟਾ ਰੋਡ ਸ੍ਰੀ ਅੰਮ੍ਰਿਤਸਰ | ੧੪੫੯ | ੫੦੦੦੦ | ੦ |
| ੮੭ | ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) | | | |
| | ਪੂੰਜੀਗਤ ਖ਼ਰਚੇ | ੧੫੦੫ | ੯੦੩੮੮੯ | ੧੯੭੧੮੬ |
| ੮੮ | ਸਮਾਨ ਦਫ਼ਤਰ ਧਰਮ ਪ੍ਰਚਾਰ | ੧੫੬੧ | ੫੬੦੦ | ੦ |
| ੮੯ | ਸਮਾਨ ਗੁਰ: ਟ੍ਰੇਨਿੰਗ ਕਾਲਜ ਬੇਬੇ ਨਾਨਕੀ ਸੁਲਤਾਨਪੁਰ ਲੋਧੀ | ੧੬੦੩ | ੩੨੦੦੦ | ੦ |
| ੯੦ | ਸਮਾਨ ਜਥੇ: ਗੁਰਚਰਨ ਸਿੰਘ ਟੌਹੜਾ ਇੰਸੀ: | | | |
| | ਬਹਾਦਰਗੜ੍ਹ ਪਟਿਆਲਾ | ੧੬੦੫ | ੧੧੦੦ | ੦ |
| ੯੧ | ਇਮਾਰਤ ਦਫਤਰ ਧਰਮ ਪ੍ਰਚਾਰ ਕਮੇਟੀ | ੧੬੭੯ | ੩੪੨ | ੦ |
| ੯੨ | ਇਮਾਰਤ ਜਥੇ: ਗੁਰਚਰਨ ਸਿੰਘ ਟੌਹੜਾ ਇੰਸੀ: ਬਹਾਦਰਗੜ੍ਹ | | | |
| | ਪਟਿਆਲਾ (ਸਰੀਆ) | ੧੭੦੫ | ੯੮੭੨੪੪ | ੦ |
| ੯੩ | ਆਮਦਨ ਕਰ | ੧੭੬੫ | ੨੩੩੫੦੦ | ੨੦੯੦੦੦ |
| ੯੪ | ਟੀ.ਡੀ.ਐਸ. (ਅਦਾਇਗੀ ਯੋਗ) | ੧੭੯੦ | ੭੮੨੧੯ | ੧੭੭੫੭ |
| ੯੫ | ਪ੍ਰੋਫੈਸ਼ਨਲ ਟੈਕਸ ਪੰਜਾਬ ਸਰਕਾਰ | ੧੯੫੦ | ੦ | ੩੩੮੦੦ |
| ੯੬ | ਅਣਦਿੱਤੀ ਤਨਖ਼ਾਹ | ੨੦੦੩ | ੪੪੨੫੦ | ੧੬੩੮੭੧ |
| ੯੭ | ਅਣਦਿੱਤੇ ਬਿਲਜ਼ | ੨੦੨੩ | ੪੪੭੯੦ | ੦ |
| ੯੮ | ਅਣਦਿੱਤੇ ਬਿਲਜ਼ ਸ਼੍ਰੋਮਣੀ ਕਮੇਟੀ | | | |
| | (ਗੁਰਬਾਣੀ ਤੇ ਗੁਰਮਤਿ ਲਿਟ: ਫੰਡ) | ੨੦੩੧ | ੩੦੭੫੫੯ | ੫੨੨੯੨ |
| ੯੯ | ਅਮਾਨਤ ਜਨਰਲ | ੨੦੪੩ | ੦ | ੪੬੫੫ |
| ੧੦੦ | ਪੇਸ਼ਗੀ ਜਨਰਲ | ੨੦੭੧ | ੨੭੪੨੭੩੫ | ੭੧੭੯੩੯੨ |

| | | | |
|---|---|---|---|
| ੧੦੧ ਜਮਾਨਤ ਵਿਦਿਆਰਥੀਆਂ | ੨੨੯੫ | ੧੫੪੦੦ | ੦ |
| ੧੦੨ ਜਮਾਨਤਾਂ ਜਨਰਲ ਤੇ ਠੇਕੇਦਾਰਾਂ | ੨੨੯੫ | ੩੪੩੭੪ | ੦ |
| ੧੦੩ ਅਮਾਨਤ ਕਿਰਾਇਆ ਤੇ ਬਿਜਲੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ | ੨੩੧੨ | ੨੧੫੮੬੮ | ੧੦੮੪੬੨ |
| ੧੦੪ ਅਮਾਨਤ ਕਿਰਾਇਆ ਸ੍ਰੀ ਫਤਹਿਗੜ੍ਹ ਸਾਹਿਬ | ੨੩੩੯ | ੦ | ੮੦੦੦ |
| ੧੦੫ ਅਮਾਨਤ ਕਿਰਾਇਆ ਤਲਵੰਡੀ ਸਾਬੋ, ਬਠਿੰਡਾ | ੨੩੪੫ | ੦ | ੨੧੧੭੨ |
| ੧੦੬ ਅਮਾਨਤ ਸ਼੍ਰੋਮਣੀ ਕਮੇਟੀ | ੨੩੬੦ | ੪੧੭੫੦ | ੨੦੮੦੦ |
| ੧੦੭ ਅਮਾਨਤ ਕਿਰਾਇਆ ਸ੍ਰੀ ਦੂਖ ਨਿਵਾਰਨ ਸਾਹਿਬ (ਗੁ:ਸ੍ਰੀ ਮੋਤੀ ਬਾਗ) ਪਟਿਆਲਾ | ੨੩੭੫ | ੦ | ੨੫੦੦ |
| ੧੦੮ ਅਮਾਨਤ ਕਿਰਾਇਆ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ | ੨੩੭੭ | ੦ | ੧੩੫੧ |
| ੧੦੯ ਅਮਾਨਤ ਮੁਲਾਜ਼ਮਾਂ ਭਲਾਈ ਪ੍ਰਚਾਰਕ ਸਾਹਿਬਾਨ | ੨੩੮੬ | ੦ | ੫੦੪੦੦ |
| ੧੧੦ ਪ੍ਰੋ: ਫੰਡ ਸਟਾਫ਼ | ੨੪੦੦ | ੩੭੨੩੬੦੮ | ੩੭੨੩੬੦੮ |
| ੧੧੧ ਕਰਜ਼ਾ ਪ੍ਰੋ: ਫੰਡ | ੨੪੩੦ | ੧੨੮੪੫੦ | ੧੨੮੪੫੦ |
| ੧੧੨ ਜਮਾਨਤਾਂ ਮੁਲਾਜ਼ਮਾਂ | ੨੪੪੧ | ੮੩੩੯੭ | ੨੭੫੦੦ |
| ੧੧੩ S.B. a/c no.੬੫੦੩੮੬੦੦੪੯੦ SBI, ਬਾਗ ਜਲਿਆਂਵਾਲਾ, ਅੰਮ੍ਰਿਤਸਰ | ੨੫੨੧ | ੩੯੪੨੩੯੦ | ੧੭੨੦੨੮੨੨ |
| ੧੧੪ S.B a/c no.੭੪੭੯੦੦੦/੦੦੦੦੮੭੩੨ PNB, ਸਰਾਂਏ, ਅੰਮ੍ਰਿਤਸਰ | ੨੬੧੫ | ੧੮੯੬੪੭੮ | ੫੦੮੬੨੪੦ |
| ੧੧੫ S.B a/c no.੧੩੧੩੧੦੦੦੦੧੭੯੬੬ HDFC, ਗੋਲਡਨ ਟੈਂਪਲ, ਅੰਮ੍ਰਿਤਸਰ | ੨੬੫੬ | ੩੯੫੫੬੭੦੫ | ੧੬੯੭੬੮੩੦ |
| ੧੧੬ S.B a/c no.੨੪੮੦ PSB, ਸਰਾਂਏ ਅੰਮ੍ਰਿਤਸਰ | ੨੭੩੨ | ੧੮੪੬੫੬੦ | ੫੨੩੩੦੬੯ |
| ੧੧੭ S.B a/c No ੫੨੦੧੦੧੨੩੬੭੫੮੪੪੨ ਯੂਨੀਅਨ ਬੈਂਕ ਆਫ ਇੰਡੀਆ ਸਿਟੀ ਸੈਂਟਰ ਅੰਮ੍ਰਿਤਸਰ (ਪੁਰਾਣਾ ੦੩੪੭੪ ) | ੨੮੩੩ | ੮੯੩ | ੦ |
| ੧੧੮ S.B a/c no.੨੦੧੬੫੭੧੭੯੮੫ Indian Bank, ਕਟੜਾ ਆਹਲੂਵਾਲੀਆ, ਅੰਮ੍ਰਿਤਸਰ | ੨੮੪੧ | ੪੧੬੫ | ੦ |
| ੧੧੯ S.B a/c no.੨੪੦੦੦ Overseas Bank, ਹਾਲ ਬਜਾਰ, ਅੰਮ੍ਰਿਤਸਰ | ੨੮੫੩ | ੨੧੬ | ੦ |
| ੧੨੦ S.B a/c no.੨੯੪੯੫ Canara Bank, ਧਰਮ ਸਿੰਘ ਮਾਰਕੀਟ, ਅੰਮ੍ਰਿਤਸਰ | ੨੮੫੯ | ੩੫੬੬ | ੦ |
| ੧੨੧ S.B a/c no.੨੧੯੨੧ Induslnd Bank, ਮਾਲ ਰੋਡ, ਅੰਮ੍ਰਿਤਸਰ | ੨੮੬੫ | ੬੪੬੫੪੬ | ੦ |
| ੧੨੨ S.B a/c no.੯੧੧੦੧੦੦੩੦੩੭੪੬੭੨ Axis Bank, ਕੋਰਟ ਰੋਡ, ਅੰਮ੍ਰਿਤਸਰ | ੨੮੯੪ | ੦ | ੪੪੭੫੦੦ |
| ੧੨੩ S.B a/c ੦੦੫੬੦੬੦੪੦੧੦੦੦੧੨੬੨੬ ਜੰਮੂ ਐਂਡ ਕਸ਼ਮੀਰ ਬੈਂਕ ਸਾਸ਼ਤਰੀ ਮਾਰਕੀਟ ਅੰਮ੍ਰਿਤਸਰ | ੨੯੧੪ | ੫੪੦ | ੦ |

| | | | |
|---|---|---|---|
| ੧੨੪ ਕੈਸ਼ ਹੋਣ ਯੋਗ ਚੈਕਸ (ਅਦਾਇਗੀ ਯੋਗ) | ੨੯੫੪ | ੧੭੧੩੨੪੬ | ੦ |
| ੧੨੫ ਸਿੱਕਾ ਸੋਨਾ | ੨੯੬੪ | ੬੧੦੭੪੧੨ | ੫੯੬੩੫੮੩ |
| ੧੨੬ ਸਿੱਕੇ ਚਾਂਦੀ | ੨੯੭੩ | ੨੪੭੩੦੩ | ੨੦੪੭੩੨ |
| | **ਜੋੜ :-** | **੧੧੩੦੫੧੧੯੯** | **੧੧੨੯੯੩੬੩੮** |
| | **ਹੱਥ ਦੀ ਬਾਕੀ :-** | **੪੦੦੩੬੮** | **੪੫੭੯੨੯** |
| | **ਕੁੱਲ ਜੋੜ :-** | **੧੧੩੪੫੧੫੬੭** | **੧੧੩੪੫੧੫੬੭** |

**ਸਹੀ/-** **ਸਹੀ/-**

**ਚੀਫ਼ ਅਕਾਊਂਟੈਂਟ,** **ਮੀਤ ਸਕੱਤਰ,**

**ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।**

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਜਨਰਲ ਬੋਰਡ ਫੰਡ, ਮਹੀਨਾ ਅਪ੍ਰੈਲ ੨੦੨੧

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| | **(੧) ਨਿਰੋਲ ਆਮਦਨ/ਖ਼ਰਚ** | | | |
| ੧ | ਇੰਟਰਨੈਟ | ੮੩੫/੨ | ੪੫੦ | |
| ੨ | ਕਿਰਾਇਆ ਕੁਆਟਰ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ | ੧੬੫/੧ | ੩੩੨੬ | ੩੩੫੨੫ |
| ੩ | ਕੰਪਿਊਟਰ ਖ਼ਰਚ | ੩੨੭/੧ | ੬੪੨੦ | |
| ੪ | ਖ਼ਰਚ ਗੱਡੀਆਂ (ਤੇਲ, ਮੁਰੰਮਤ, ਬੀਮਾ) | ੭੩੦/੨ | ੨੪੦੫੯੩ | |
| ੫ | ਖ਼ਰਚ ਗੱਡੀ (ਸਬ-ਆਫਿਸ ਕੁਰੂਕਸ਼ੇਤਰ ਹਰਿਆਣਾ) | ੮੩੦/੨ | ੧੩੭੩੭ | |
| ੬ | ਖ਼ਰਚ ਸਬ-ਆਫਿਸ ਕੁਰੂਕਸ਼ੇਤਰ ਹਰਿਆਣਾ (ਫੁਟਕਲ) | ੮੦੪/੨ | ੨੩੬੦ | |
| ੭ | ਤਨਖ਼ਾਹ ਸਬ-ਆਫਿਸ ਚੰਡੀਗੜ੍ਹ | ੨੧੨/੧ | ੧੦੨੭੧੮੫ | |
| ੮ | ਤਨਖ਼ਾਹ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੧੮੩/੧ | ੨੩੭੫੮੧ | |
| ੯ | ਟੈਲੀਫੋਨ ਇੰਟਰਨਲ | ੫੧੧/੨ | ੮੬੩੨ | |
| ੧੦ | ਟੈਲੀਫੋਨ ਦਫਤਰ | ੫੦੧/੨ | ੬੮੪੬ | |
| ੧੧ | ਡਾਕ ਖ਼ਰਚ | ੩੩੯/੧ | ੨੩੬੫ | |
| ੧੨ | ਤਨਖ਼ਾਹ ਸਬ-ਆਫਿਸ ਕੁਰੂਕਸ਼ੇਤਰ ਹਰਿਆਣਾ | ੮੦੧/੨ | ੪੦੦੦੫੪ | |
| ੧੩ | ਤਨਖ਼ਾਹ ਇੰਸਪੈਕਸ਼ਨ ਵਿਭਾਗ | ੫੩੧/੨ | ੪੮੩੩੨੩੦ | |
| ੧੪ | ਤਨਖ਼ਾਹ ਜਨਰਲ ਵਿਭਾਗ ਕਲਰਕ | ੫੧੭/੨ | ੧੬੦੨੯੬੬੧ | |
| ੧੫ | ਤਨਖ਼ਾਹ ਸਟਾਫ ਆਨ ਡੈਪੂਟੇਸ਼ਨ | ੫੫੧/੨ | ੧੪੯੪੧੫ | ੨੧੫੦੮ |
| ੧੬ | ਤਨਖ਼ਾਹ ਸਬ-ਆਫਿਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ | ੩੬੩/੧ | ੩੭੦੭੩੧ | |
| ੧੭ | ਤਨਖ਼ਾਹ ਸਬ-ਆਫਿਸ ਤਲਵੰਡੀ ਸਾਬੋ, ਬਠਿੰਡਾ | ੩੫੫/੧ | ੩੯੧੭੨੮ | |
| ੧੮ | ਦਸਵੰਧ ਗੁ:ਸਾਹਿਬਾਨ ਦਫਾ ੮੫ ਤੋਂ | ੦੩/੧ | | ੩੨੦੦੦੦੦ |
| ੧੯ | ਦਸਵੰਧ ਗੁ:ਸਾਹਿਬਾਨ ਦਫਾ ੮੭ ਤੋਂ | ੩੭/੧ | | ੩੩੮੯੫੩੧ |
| ੨੦ | ਫੁਟਕਲ | ੨੮੬/੧ | ੧੩੭੮੧ | ੨੦੦੦੩੦ |
| ੨੧ | ਮੁਰੰਮਤ ਸਮਾਨ | ੨੪੫/੧ | ੪੩੩੫ | |
| ੨੨ | ਮੁਕੱਦਮੇ ਸਮੇਤ ਖਰਚਾ ਜੁਡੀਸ਼ਲ ਕਮਿਸ਼ਨ | ੨੫੬/੧ | ੧੦੦੮੧੪੬ | |
| ੨੩ | ਸਫ਼ਰ ਖ਼ਰਚ ਪ੍ਰਧਾਨ ਸਾਹਿਬ ਅਤੇ ਮੈਂਬਰ ਸਾਹਿਬਾਨ | ੬੬੨/੨ | ੧੯੨੪੨੦ | |
| ੨੪ | ਸਟੇਸ਼ਨਰੀ ਦਫ਼ਤਰ | ੨੪੮/੧ | ੬੬੧੯੫ | |
| ੨੫ | ਸਫ਼ਰ ਖ਼ਰਚ ਮੁਲਾਜ਼ਮਾਂ | ੫੬੬/੨ | ੧੮੧੦੪੫ | |
| ੨੬ | ਸਮਾਨ ਤੇ ਫਰਨੀਚਰ ਦਫ਼ਤਰ | ੨੩੫/੧ | ੩੭੯੪੦ | |
| ੨੭ | ਸਹਾਇਤਾ ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ, ਹਰਿਆਣਾ | ੭੭੯/੨ | ੬੫੦੦੦੦੦ | ੧੦੦੦੦੦੦ |
| ੨੮ | ਸਹਾਇਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਮੈਮੋਰੀਅਲ ਟਰੱਸਟ | | | |

| | | | | |
|---|---|---|---|---|
| | ਫਤਹਿਗੜ੍ਹ ਸਾਹਿਬ | ੭੮੯/੨ | ੧੧੨੫੯੧੭੪ | ੫੦੦੦੦੦੦ |
| | **ਨਿਰੋਲ ਆਮਦਨ/ਖਰਚ ਦਾ ਜੋੜ** | | **੪੨੯੮੭੩੫੦** | **੧੨੮੪੪੫੯੪** |

**(੨) ਹੋਰ ਲੈਣਦਾਰੀਆਂ ਤੇ ਦੇਣਦਾਰੀਆਂ**

| | | | | |
|---|---|---|---|---|
| ੧ | ਅਣਦਿੱਤੀ ਤਨਖ਼ਾਹ | ੧੧੧੯/੩ | ੭੨੫੩੮ | ੧੧੩੬੯੪ |
| ੨ | ਅਮਾਨਤ ਇੰਨਕਮ ਟੈਕਸ ਫਰਮਾਂ | ੧੭੮੧/੪ | ੧੦੦੫ | |
| ੩ | ਅਮਾਨਤਾਂ ਜਨਰਲ | ੭੦੮/੨ | ੨੮੪੭੮੨ | |
| ੪ | ਇੰਨਕਮ ਟੈਕਸ ਮੁਲਾਜ਼ਮਾਂ | ੧੭੫੭/੪ | ੮੦੩੬੩੨ | ੭੬੦੮੩੨ |
| ੫ | ਇੰਨਕਮ ਟੈਕਸ ਫਰਮਾਂ | ੧੭੩੯/੪ | ੧੭੨੧੫ | ੧੭੨੧੫ |
| ੬ | ਪ੍ਰੋਫੈਸ਼ਨਲ ਟੈਕਸ | ੧੦੭੨/੩ | ੬੦੦ | ੧੩੨੪੦੦ |
| ੭ | ਪੇਸ਼ਗੀ ਜਨਰਲ | ੧੦੦੨/੩ | ੧੬੪੫੦੦੦ | |
| ੮ | ਵਿਕਰੀ ਸਟਾਕ ਸਟੇਸ਼ਨਰੀ | ੧੪੨/੧ | | ੨੫੫੩੬ |
| ੯ | ਸਟਾਕ ਵਰਦੀਆਂ ਮੁਲਾਜ਼ਮਾਂ | ੬੯੧/੨ | | ੧੨੦੭੫ |
| ੧੦ | ਸਸਪੈਂਸ ਦਸਵੰਧ | ੦੧/੧ | | ੬੨੨੦੦੫੬੭੯ |
| ੧੧ | ਦਸਵੰਧ ਗੁ:ਸਾਹਿਬਾਨ ਦਫਾ ੮੫ ਤੋਂ ਵਸੂਲਣਯੋਗ | ੦੩/੧ | ੫੫੬੯੧੧੧੬੫ | |
| ੧੨ | ਦਸਵੰਧ ਗੁ:ਸਾਹਿਬਾਨ ਦਫਾ ੮੭ ਤੋਂ ਵਸੂਲਣਯੋਗ | ੩੭/੧ | ੬੫੦੯੪੫੧੪ | |
| ੧੩ | ਪੇਸ਼ਗੀ ਤਨਖ਼ਾਹ | ੧੧੫੧/੩ | ੧੦੦੦੦ | |
| | | **ਜੋੜ** | **੬੨੪੮੪੦੪੫੧** | **੬੨੩੦੬੭੪੩੧** |

**(੩) ਬੈਂਕਾਂ ਰਾਹੀਂ ਲੈਣ/ਦੇਣ**

| | | | | |
|---|---|---|---|---|
| ੧ | ਇਲਾਹਾਬਦ ਬੈਂਕ ਕੱਟੜਾ ਆਹਲੂਵਾਲੀਆ ਖਾਤਾ ਨੰ. ੮੬੯੪/੧੭੬੩੦ | ੧੫੦੧/੪ | ੫੧੩੭੦੩੮ | ੧੧੨੫੯੧੭੪ |
| ੨ | ਐਚ.ਡੀ.ਐਫ.ਸੀ. ਬੈਂਕ ਖਾਤਾ ਨੰ. ੩੧੬੦੭੭ | ੧੫੭੧/੪ | ੩੧੪੨੩੦੮ | ੧੬੯੩੮੦੮੫ |
| ੩ | ਪੰਜਾਬ ਐਂਡ ਸਿੰਧ ਬੈਂਕ ਖਾਤਾ ਨੰ. ੨੧੨੩ | ੧੫੧੪/੪ | ੧੧੯੨੦੪੪ | ੫੫੦੧੩੮੪ |
| ੪ | ਪੰਜਾਬ ਨੈਸ਼ਨਲ ਬੈਂਕ ਮਾਤਾ ਗੰਗਾ ਜੀ ਨਿਵਾਸ ਖਾਤਾ ਨੰ. ੫੭੪੪ | ੧੬੧੦/੪ | ੪੨੩੩੩੯ | ੪੦੮੧੯੫ |
| ੫ | ਬੈਂਕ ਆਫ ਇੰਡੀਆ ਖਾਤਾ ਨੰ. ੪੬੧੨ | ੧੬੮੧/੪ | | ੨੧੯੦੦੦ |
| ੬ | ਸਟੇਟ ਬੈਂਕ ਆਫ ਇੰਡੀਆ ਖਾਤਾ ਨੰ. ੬੫੦੨੨੧੬੭੦੭੫ | ੧੬੩੧/੪ | ੧੩੮੫੩੩੨ | ੯੮੫੩੦੩੩ |
| | | **ਬੈਂਕ ਖਾਤਿਆਂ ਦਾ ਜੋੜ** | **੧੧੨੮੦੦੬੧** | **੪੪੧੭੮੮੭੧** |
| | | **ਹੱਥ ਦੀ ਬਾਕੀ** | **੯੮੩੦੩੪** | |
| | | **ਕੁੱਲ ਜੋੜ** | **੬੮੦੦੯੦੮੯੬** | **੬੮੦੦੯੦੮੯੬** |

**ਸਹੀ/-** **ਸਹੀ/-**

**ਚੀਫ਼ ਅਕਾਊਂਟੈਂਟ,** **ਮੀਤ/ਐਡੀ: ਸਕੱਤਰ,**

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਜਨਰਲ ਬੋਰਡ ਫੰਡ, ਮਹੀਨਾ ਮਈ ੨੦੨੧

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| | **(੧) ਨਿਰੋਲ ਆਮਦਨ/ਖ਼ਰਚ** | | | |
| ੧ | ਆਮਦਨ ਗੁ:ਗਜ਼ਟ | ੧੫੩/੧ | | ੨੦੦ |
| ੨ | ਇੰਟਰਨੈਟ | ੮੩੫/੨ | ੨੦੧੦ | |
| ੩ | ਐਂਟਰਟੇਨਮੈਂਟ | ੧੯੭/੧ | ੨੬੬੩੭ | |
| ੪ | ਕਿਰਾਇਆ ਕੁਆਟਰ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ | ੧੬੬/੧ | | ੪੭੭੯੭ |
| ੫ | ਕੰਪਿਊਟਰ ਖ਼ਰਚ | ੩੨੭/੧ | ੧੦੫੪੦ | |
| ੬ | ਖ਼ਰਚ ਗੁ:ਗਜ਼ਟ | ੧੫੯/੧ | ੧੦੯੪੦੩ | |
| ੭ | ਖ਼ਰਚ ਗੱਡੀਆਂ (ਤੇਲ, ਮੁਰੰਮਤ, ਬੀਮਾ) | ੭੩੩/੨ | ੨੫੩੯੫੨ | ੧੩੦੦ |
| ੮ | ਖ਼ਰਚ ਗੱਡੀ (ਸਬ-ਆਫਿਸ ਕੁਰੂਕਸ਼ੇਤਰ ਹਰਿਆਣਾ) | ੮੩੦/੨ | ੧੧੧੦੮ | |
| ੯ | ਖ਼ਰਚ ਗੱਡੀ (ਸਬ-ਆਫਿਸ ਚੰਡੀਗੜ੍ਹ) | ੩੭੧/੧ | ੩੩੪੦੧ | ੧੩੦੦੦ |
| ੧੦ | ਖ਼ਰਚ ਸਬ-ਆਫਿਸ ਕੁਰੂਕਸ਼ੇਤਰ ਹਰਿਆਣਾ (ਫੁਟਕਲ) | ੮੦੪/੨ | ੩੪੧੭ | |
| ੧੧ | ਖ਼ਰਚ ਸਬ-ਆਫਿਸ ਕੁਰੂਕਸ਼ੇਤਰ ਹਰਿਆਣਾ (ਐਂਟਰਟੇਨਮੈਂਟ) | ੮੩੩/੨ | ੧੯੫੪ | |
| ੧੨ | ਖ਼ਰਚ ਸਬ-ਆਫਿਸ ਚੰਡੀਗੜ੍ਹ (ਐਂਟਰਟੇਨਮੈਂਟ) | ੩੭੯/੧ | ੭੦੧੨ | |
| ੧੩ | ਖ਼ਰਚ ਸਬ-ਆਫਿਸ ਚੰਡੀਗੜ੍ਹ (ਫੁਟਕਲ) | ੩੮੪/੧ | ੨੫੮੪੬ | |
| ੧੪ | ਖ਼ਰਚ ਸਬ-ਆਫਿਸ ਚੰਡੀਗੜ੍ਹ (ਬਿਜਲੀ, ਪਾਣੀ, ਟੈਲੀਫੋਨ) | ੩੮੯/੧ | ੯੭੩੩ | |
| ੧੫ | ਖ਼ਰਚ ਸ੍ਰੀ ਕਲਗੀਧਰ ਨਿਵਾਸ (ਐਂਟਰਟੇਨਮੈਂਟ) | ੧੯੪/੧ | ੭੪੨੧ | |
| ੧੬ | ਖ਼ਰਚ ਸ੍ਰੀ ਕਲਗੀਧਰ ਨਿਵਾਸ (ਫੁਟਕਲ) | ੧੮੮/੧ | ੧੯੪੩੮ | |
| ੧੭ | ਖ਼ਰਚ ਸ੍ਰੀ ਕਲਗੀਧਰ ਨਿਵਾਸ (ਬਿਜਲੀ, ਪਾਣੀ, ਟੈਲੀਫੋਨ) | ੧੯੧/੧ | ੫੭੮੬੭ | |
| ੧੮ | ਗ੍ਰੈਚੁਇਟੀ ਫੰਡ | ੫੪੯/੨ | ੫੦੦੦੦੦੦ | |
| ੧੯ | ਟੈਲੀਫੋਨ ਇੰਟਰਨਲ | ੫੧੧/੨ | ੩੯੭੪ | |
| ੨੦ | ਟੈਲੀਫੋਨ ਦਫਤਰ | ੫੦੧/੨ | ੨੫੯੬ | |
| ੨੧ | ਠੇਕਾ ਜ਼ਮੀਨ ਪਿੰਡ ਹਾਕੂਵਾਲਾ, ਲੰਬੀ ਮੁਕਤਸਰ ਸਾਹਿਬ | ੩੧੪/੧ | | ੪੩੦੦੦ |
| ੨੨ | ਡਾਕ ਖ਼ਰਚ | ੩੩੯/੧ | ੬੩੩੭ | |
| ੨੩ | ਤਨਖ਼ਾਹ ਸਬ-ਆਫਿਸ ਚੰਡੀਗੜ੍ਹ | ੨੧੨/੧ | ੧੦੮੮੦੮੦ | |
| ੨੪ | ਤਨਖ਼ਾਹ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੧੮੩/੧ | ੨੩੦੨੮੦ | |
| ੨੫ | ਤਨਖ਼ਾਹ ਸਬ-ਆਫਿਸ ਕੁਰੂਕਸ਼ੇਤਰ ਹਰਿਆਣਾ | ੮੦੧/੨ | ੪੧੮੭੮੭ | |
| ੨੬ | ਤਨਖ਼ਾਹ ਇੰਸਪੈਕਸ਼ਨ ਵਿਭਾਗ | ੫੩੧/੨ | ੪੭੫੮੦੭੭ | |
| ੨੭ | ਤਨਖ਼ਾਹ ਜਨਰਲ ਵਿਭਾਗ ਕਲਰਕ | ੫੧੮/੨ | ੧੬੩੯੫੧੧੪ | ੩੦੧੬੮ |
| ੨੮ | ਤਨਖ਼ਾਹ ਸਬ-ਆਫਿਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ | ੩੬੩/੧ | ੨੯੩੬੮੧ | |
| ੨੯ | ਤਨਖ਼ਾਹ ਸਬ-ਆਫਿਸ ਤਲਵੰਡੀ ਸਾਬੋ, ਬਠਿੰਡਾ | ੩੫੫/੧ | ੨੭੯੭੯੧ | |

| | | | | |
|---|---|---|---|---|
| ੩੦ | ਦਸਵੰਧ ਗੁ:ਸਾਹਿਬਾਨ ਦਫਾ ੮੫ ਤੋਂ | ੦੪/੧ | | ੧੨੨੯੦੬੭੭ |
| ੩੧ | ਦਸਵੰਧ ਗੁ:ਸਾਹਿਬਾਨ ੮੭ ਤੋਂ | ੪੯/੧ | | ੮੧੧੪੭੨੫ |
| ੩੨ | ਪਬਲੀਸਿਟੀ | ੨੭੫/੧ | ੭੦੫੩ | |
| ੩੩ | ਫੁਟਕਲ | ੨੮੭/੧ | ੧੪੧੬੪ | ੧੧੦੦੦੦ |
| ੩੪ | ਮੁਰੰਮਤ ਸਮਾਨ | ੨੪੫/੧ | ੧੩੪੦੭ | |
| ੩੫ | ਮੁਕੱਦਮੇ ਸਮੇਤ ਖ਼ਰਚਾ ਜੁਡੀਸ਼ਲ ਕਮਿਸ਼ਨ | ੨੫੭/੧ | ੧੦੮੧੪੩੩ | |
| ੩੬ | ਵਰਦੀਆਂ ਮੁਲਾਜ਼ਮਾਂ | ੬੯੯/੨ | ੩੦੦ | |
| ੩੭ | ਸਫਰ ਖ਼ਰਚ ਪ੍ਰਧਾਨ ਸਾਹਿਬ ਅਤੇ ਮੈਂਬਰ ਸਾਹਿਬਾਨ | ੬੬੩/੨ | ੨੩੬੯੦੨ | |
| ੩੮ | ਸਟੇਸ਼ਨਰੀ ਦਫਤਰ | ੨੪੮/੧ | ੩੧੨੭ | |
| ੩੯ | ਸਫਰ ਖ਼ਰਚ ਮੁਲਾਜ਼ਮਾਂ | ੫੭੪/੨ | ੪੯੪੧੦੭ | |
| ੪੦ | ਸਮਾਨ ਕੰਪਿਊਟਰ | ੩੨੨/੧ | ੧੮੪੫੦ | |
| ੪੧ | ਸਮਾਨ ਤੇ ਫਰਨੀਚਰ ਦਫਤਰ | ੨੩੫/੧ | ੧੩੫੦੦ | |
| ੪੨ | ਸਮਾਨ ਸਬ-ਆਫਿਸ ਹਰਿਆਣਾ | ੭੯੯/੨ | ੧੩੪੦੦ | |
| ੪੩ | ਸਹਾਇਤਾ ਗਰੀਬ ਬੱਚਿਆਂ ਦੀ ਪੜ੍ਹਾਈ | ੧੦੩੭/੩ | ੧੨੨੦੦੦ | |
| ੪੪ | ਸਹਾਇਤਾ ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ ਹਰਿਆਣਾ | ੭੭੯/੨ | ੫੦੦੦੦੦੦ | ੧੩੦੦੦੦੦੦ |
| ੪੫ | ਸਹਾਇਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਮੈਮੋਰੀਅਲ ਟਰੱਸਟ ਫਤਹਿਗੜ੍ਹ ਸਾਹਿਬ | ੭੮੯/੨ | ੫੦੦੦੦੦੦ | ੫੦੦੦੦੦੦ |
| ੪੬ | ਸੂਦ ਬੈਂਕਾਂ | ੧੭੦੬/੪ | | ੧੫੫੦੦੦੯੮ |
| | **ਨਿਰੋਲ ਆਮਦਨ/ਖ਼ਰਚ ਦਾ ਜੋੜ** | | **੪੧੦੭੪੧੯੯** | **੫੪੧੪੫੯੬੫** |

## (੨) ਹੋਰ ਲੈਣਦਾਰੀਆਂ ਤੇ ਦੇਣਦਾਰੀਆਂ

| | | | | |
|---|---|---|---|---|
| ੧ | ਅਣਦਿੱਤੀ ਤਨਖ਼ਾਹ | ੧੧੨੦/੩ | ੧੨੯੪੩੭ | ੧੬੨੪੩੬ |
| ੨ | ਅਮਾਨਤਾਂ ਜਨਰਲ | ੭੦੯/੨ | ੩੨੧੨੬੯ | |
| ੩ | ਇੰਨਕਮ ਟੈਕਸ ਫਰਮਾਂ | ੧੭੩੯/੪ | ੧੬੫੦੦ | ੧੬੫੦੦ |
| ੪ | ਇੰਨਕਮ ਟੈਕਸ ਮੁਲਾਜ਼ਮਾਂ | ੧੭੫੭/੪ | ੧੪੬੪੩੦੮ | ੧੫੨੪੯੮੮ |
| ੫ | ਕੈਸ਼ ਹੋਣ ਯੋਗ ਚੈਕ | ੭੧੧/੨ | ੧੯੫੫੧ | |
| ੬ | ਜਮਾਨਤਾਂ ਠੇਕੇਦਾਰਾਂ | ੧੬੯੯/੪ | ੨੭੭੦੦ | |
| ੭ | ਪ੍ਰੋਫੈਸ਼ਨਲ ਟੈਕਸ | ੧੦੭੫/੩ | ੮੦੦ | ੨੩੩੦੦੦ |
| ੮ | ਪੇਸ਼ਗੀ ਜਨਰਲ | ੧੦੦੪/੩ | ੧੭੬੦੦੦ | ੬੨੯੮੮੩ |
| ੯ | ਪੇਸ਼ਗੀ ਤਨਖ਼ਾਹ | ੧੧੫੧/੩ | | ੧੦੦੦੦ |
| ੧੦ | ਲੈਣ ਦੇਣ ਧਰਮ ਪ੍ਰਚਾਰ ਕਮੇਟੀ | ੭੯੫/੨ | ੧੨੬੬੪ | |
| ੧੧ | ਵਸੂਲਣਯੋਗ ਤਨਖ਼ਾਹ | ੭੦੧/੨ | ੫੦੪੧ | ੫੦੪੧ |
| ੧੨ | ਵਿਕਰੀ ਸਟਾਕ ਸਟੇਸ਼ਨਰੀ | ੧੪੩/੧ | | ੭੫੭੬ |
| ੧੩ | ਸਟਾਕ ਵਰਦੀਆਂ ਮੁਲਾਜ਼ਮਾਂ | ੬੯੨/੨ | | ੬੩੦੩੩ |
| ੧੪ | ਸੇਫ ਅਕਾਊਂਟ | ੭੧੦/੨ | | ੧੭੨੪੩੬੫ |
| ੧੫ | ਤਨਖ਼ਾਹ ਸਟਾਫ ਆਨ ਡੈਪੂਟੇਸ਼ਨ | ੫੫੨/੨ | ੧੦੧੯੭੮ | ੧੩੮੮੨੩ |
| | | **ਜੋੜ** | **੨੨੭੫੨੪੮** | **੪੫੧੫੫੪੫** |

### (੩) ਬੈਂਕਾਂ ਰਾਹੀਂ ਲੈਣ/ਦੇਣ

| | | | | |
|---|---|---|---|---|
| ੧ | ਆਈ.ਸੀ.ਆਈ.ਸੀ.ਆਈ. ਬੈਂਕ ਖਾਤਾ ਨੰ. | | | |
| | ੦੦੬੬੦੧/੦੧੧੨੭੫ | ੧੬੭੦/੪ | ੨੩੧੦੫੭੬੦੦ | ੨੩੧੦੭੦੨੬੪ |
| ੨ | ਇੰਡੀਅਨ ਬੈਂਕ ਕੱਟੜਾ ਆਹਲੂਵਾਲੀਆ ਖਾਤਾ ਨੰ. | | | |
| | ੮੬੯੪/੧੭੯੩੦ | ੧੫੦੧/੪ | ੧੦੦੦੦੦੦੦ | ੫੦੦੦੦੦੦ |
| ੩ | ਐਚ.ਡੀ.ਐਫ.ਸੀ. ਬੈਂਕ ਖਾਤਾ ਨੰ. ੩੧੬੦੨੭ | ੧੫੭੩/੪ | ੧੩੮੯੪੧੮੧ | ੧੫੫੩੯੧੮੫ |
| ੪ | ਪੰਜਾਬ ਐਂਡ ਸਿੰਧ ਬੈਂਕ ਖਾਤਾ ਨੰ. ੨੧੨੩ | ੧੫੧੭/੪ | ੬੮੧੩੬੪੮ | ੯੬੨੬੧੪੭ |
| ੫ | ਪੰਜਾਬ ਨੈਸ਼ਨਲ ਬੈਂਕ ਮਾਤਾ ਗੰਗਾ ਜੀ ਨਿਵਾਸ | | | |
| | ਖਾਤਾ ਨੰ. ੫੭੪੪ | ੧੬੧੨/੪ | ੧੦੩੨੭੧੯੩੯ | ੧੩੯੬੦੯੧੦੦ |
| ੬ | ਬੈਂਕ ਆਫ ਇੰਡੀਆ ਖਾਤਾ ਨੰ. ੪੬੧੨ | ੧੬੮੧/੪ | ੧੪੦੯੮੭ | ੯੫੦੦੦ |
| ੭ | ਮਿਆਦੀ ਹਿਸਾਬ ਜਨਰਲ ਆਈ.ਸੀ.ਆਈ.ਸੀ.ਆਈ. ਬੈਂਕ | ੧੭੧੬/੪ | | ੨੧੬੧੨੫੮੪੭ |
| ੮ | ਮਿਆਦੀ ਹਿਸਾਬ ਜਨਰਲ ਕੇਨਰਾ ਬੈਂਕ ਕੋਰਟ ਰੋਡ | | | |
| | ਸ੍ਰੀ ਅੰਮ੍ਰਿਤਸਰ | ੧੭੧੮/੪ | ੭੯੬੦੦੦੦੦ | |
| ੯ | ਮਿਆਦੀ ਹਿਸਾਬ ਜਨਰਲ ਪੰਜਾਬ ਨੈਸ਼ਨਲ ਬੈਂਕ | | | |
| | ਗੋ:ਟੈਂਪਲ | ੧੭੨੦/੪ | ੯੯੫੦੦੦੦੦ | |
| ੧੦ | ਮਿਆਦੀ ਹਿਸਾਬ ਜਨਰਲ ਸਟੇਟ ਬੈਂਕ ਆਫ ਇੰਡੀਆ | | | |
| | ਮੁਖਰਜੀ ਮਾਰਗ | ੧੭੧੯/੪ | ੯੦੯੦੦੦੦੦ | |
| ੧੧ | ਸਟੇਟ ਬੈਂਕ ਆਫ ਇੰਡੀਆ ਖਾਤਾ ਨੰ. | | | |
| | ੬੫੦੨੨੧੬੭੦੭੫ | ੧੬੩੪/੪ | ੧੧੮੫੧੮੩੬੨ | ੧੨੧੩੦੮੦੬ |
| | **ਬੈਂਕ ਖਾਤਿਆਂ ਦਾ ਜੋੜ** | | **੭੫੩੬੯੬੭੧੭** | **੭੩੮੩੮੬੩੪੯** |
| | **ਜੋੜ (ਸਿਰਲੇਖ ੧+੨+੩)** | | **੭੯੭੦੪੬੧੬੪** | **੭੯੭੦੪੭੮੫੯** |
| | **ਹੱਥ ਦੀ ਬਾਕੀ** | | **੯੮੪੭੨੯** | **੯੮੩੦੩੪** |
| | **ਕੁੱਲ ਜੋੜ** | | **੭੯੮੦੩੦੮੯੩** | **੭੯੮੦੩੦੮੯੩** |

**ਸਹੀ/-**
**ਚੀਫ਼ ਅਕਾਊਂਟੈਂਟ,**

**ਸਹੀ/-**
**ਮੀਤ/ਐਡੀ: ਸਕੱਤਰ,**

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**